ਮੈਨੂੰ ਇਹ ਕਿਤਾਬ ਆਪ ਜੀ ਨੂੰ ਭੇਟ ਕਰਕੇ
ਬੜੇ ਆਤਮਿਕ ਖੁਸ਼ੀ ਮਿਲ ਰਹੀ ਹੈ,

ਇਹ ਕਿਤਾਬ ਸ੍ਰੀ ਸਤਿਗੁਰੂ ਉਦੇ ਸਿੰਘ
ਜੀ ਦੇ ਪਵਿੱਤਰ ਕਰ ਕਮਲਾਂ ਦੁਆਰਾ
14-7-2018 ਨੂੰ ਸੈਨਫੋਰਡ · ਅਮਰੀਕਾ
ਚ ਰਿਲੀਜ਼ ਕੀਤੀ ਗਈ ਸੀ -

ਭੇਟ ਕਰਤਾ ਬਾਬਾ ਸੁਰਿੰਦਰ
– ਫੋਰ – ਸੈਂਟਰ – ਦਿੱਲੀ –
24-3-2019

**Bahut Opma Thor Kahi** (Poertry)
Surinder Kaur 'Sinder'
Mobile : 8858941427

Arsee Publishers, Chandni Chowk, Delhi-110006
Branch Office : 51 Parda Bagh, Darya Ganj, New Delhi-110002



ISBN-978-81-8299-319-8



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, 51, ਪਰਦਾ ਬਾਗ,
ਨੇੜੇ ਪੈਟਰੋਲ ਪੰਪ, ਨਵੀਂ ਦਿੱਲੀ-110002
ਫ਼ੋਨ : 23280657, 65966481

ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਦਿੱਲੀ-6

ਟਾਈਪਸੈਟਿੰਗ : ਜਨਤਕ ਪ੍ਰੈੱਸ
ਪਲੈੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-110006
ਫ਼ੋਨ : 23281350,23283518

ਮੁੱਲ : 250/- ਰੁਪਏ

# ਤਤਕਰਾ

# ਪ੍ਰਸੰਸਾ

ਗੁਰੂ ਅਤੇ ਸਿੱਖ ਦਾ ਨਾਤਾ ਬਹੁਤ ਗਹਿਰਾ ਅਤੇ ਪਵਿੱਤਰ ਹੈ। ਸਿੱਖ ਦਾ ਅਥਾਹ ਪ੍ਰੇਮ ਅਤੇ ਸਿਦਕ ਹੀ ਇਸ ਨਾਤੇ ਦਾ ਆਧਾਰ ਹਨ। ਏਹੋ ਪ੍ਰੇਮ ਇਸ਼ਕ ਬਣ ਜਾਂਦਾ ਹੈ ਅਤੇ ਪ੍ਰੇਮੀ ਨੂੰ ਸਿਵਾਏ ਆਪਣੇ ਸਤਿਗੁਰੂ ਤੋਂ ਹੋਰ ਕੁਝ ਵੀ ਨਜ਼ਰ ਨਹੀਂ ਆਉਂਦਾ ਅਤੇ ਗੁਰੂ ਦਾ ਸੱਚਾ ਪ੍ਰੇਮੀ ਮਸਤਾਨੀ ਅਵਸਥਾ ਵਿੱਚ ਪਹੁੰਚ ਜਾਂਦਾ ਹੈ ਅਤੇ ਉਸ ਦੇ ਹਿਰਦੇ ਵਿੱਚੋਂ ਵਲਵਲੇ ਉੱਠਣੇ ਸ਼ੁਰੂ ਹੋ ਜਾਂਦੇ ਹਨ ਅਤੇ ਕਦੀ-ਕਦੀ ਪ੍ਰੇਮੀ ਇਨ੍ਹਾਂ ਵਲਵਲਿਆਂ ਨੂੰ ਵਾਰਤਕ ਜਾਂ ਕਵਿਤਾ ਰੂਪ ਵਿੱਚ ਵੀ ਪ੍ਰਗਟ ਕਰ ਦੇਂਦੇ ਹਨ। ਹੱਥਲੀ ਪੁਸਤਕ **ਬਹੁਤੁ ਓਪਮਾ ਥੋਰ ਕਹੀ** ਬੀਬੀ ਸੁਰਿੰਦਰ ਕੌਰ 'ਸਿੰਦਰ' ਦੇ ਏਹੋ ਜਿਹੇ ਵਲਵਲਿਆਂ ਦਾ ਹੀ ਸਰੋਕਾਰ ਹੈ।

ਬੀਬੀ ਸੁਰਿੰਦਰ ਕੌਰ ਜੀ ਨੂੰ ਨਾਮਧਾਰੀ ਸਾਧ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਦੀ ਅਥਾਹ ਸੇਵਾ ਅਤੇ ਨੇੜਤਾ ਪ੍ਰਾਪਤ ਹੈ। ਬੀਬੀ ਜੀ ਅੰਦਰੋਂ ਇਸ ਪ੍ਰੇਮ ਨਾਲ ਪੂਰੀ ਤਰ੍ਹਾਂ ਭਿੱਜੇ ਹੋਏ ਹਨ ਅਤੇ ਇਸੇ ਅਵਸਥਾ ਵਿੱਚ ਹੀ ਉਹਨਾਂ ਸਤਿਗੁਰੂ ਜੀ ਦੀ ਉਪਮਾ ਵਜੋਂ ਆਪਣੇ ਨਿੱਜੀ ਹਾਵਾਂ-ਭਾਵਾਂ ਦਾ ਇਜ਼ਹਾਰ ਕਵਿਤਾ ਰਾਹੀਂ ਕੀਤਾ ਹੈ। ਦੁਨਿਆਵੀ ਕਵਿਤਾ ਅਤੇ ਗੁਰੂ ਦੇ ਪਿਆਰਿਆਂ ਦੀ ਕਵਿਤਾਵਾਂ ਵਿੱਚ ਬਹੁਤ ਅੰਤਰ ਹੁੰਦਾ ਹੈ। ਇਸ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ 30-1-1955 ਵਾਲੇ ਉਪਦੇਸ਼ ਵਿੱਚ ਇਸ ਤਰ੍ਹਾਂ ਫੁਰਮਾਉਂਦੇ ਹਨ :

"ਲਿਖਣ ਲੱਗੇ ਅਰਦਾਸ ਕਰੋ ਕਿ ਜੋ ਤੈਨੂੰ ਚੰਗਾ ਲੱਗੇ ਉਹ ਲਿਖਾਈਂ। ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ ਜਦੋਂ ਉਥੋਂ ਹੁਕਮਨਾਮਾ ਲਿਖਦੇ ਹਨ ਤਾਂ ਕਹਿੰਦੇ ਹਨ, ਭਾਈ ਮੈਂ ਜਦੋਂ ਵੀ ਲਿਖਣ ਬੈਠਦਾ ਹਾਂ, ਤਦੋਂ ਹੀ ਸਤਿਗੁਰੂ ਅੱਗੇ ਅਰਦਾਸ ਕਰਦਾ ਹਾਂ, ਹੇ ਸੱਚੇ ਪਾਤਸ਼ਾਹ ਜੋ ਤੈਨੂੰ ਠੀਕ ਲੱਗੇ ਸੋ ਮੇਰੇ ਤੋਂ ਲਿਖਾਈਂ। ਉਹ ਅਕਾਲਪੁਰਖ ਆਪ ਕਹਿੰਦਾ ਹੈ ਅਤੇ ਅਸੀਂ ਕਿੰਨ੍ਹਾਂ ਵਿੱਚੋਂ ਹਾਂ। ਅਸੀਂ ਕੀ ਚੀਜ਼ ਹਾਂ, ਸਾਨੂੰ ਇਹ ਨਹੀਂ ਸੋਚਣਾ ਚਾਹੀਦਾ, ਕਿ ਮੈਨੂੰ ਇਹ ਕਹੇ ਕਿ ਤੂੰ ਬੜਾ ਚੰਗਾ ਹੈਂ, ਤੂੰ ਬੜਾ ਚੰਗਾ ਬੋਲਦਾ ਹੈਂ, ਤੂੰ ਬੜੀ ਚੰਗੀ ਕਵਿਤਾ ਕਰਦਾ ਹੈਂ।ਚੰਗੀ ਨੂੰ ਛੱਡੋ, ਇਹ ਗੱਲ ਧਿਆਨ ਕਰੋ, ਭਾਵੇਂ ਉਹ ਵਿੰਗੀ ਹੋਵੇ, ਭਾਵੇਂ ਉਹ ਟੇਢੀ ਹੋਵੇ, ਜਿਹਨੂੰ ਤੂੰ ਪਸੰਦ ਕਰੇਂ।"

ਇਹ ਧਿਆਨ ਕਦੇ ਨਾ ਕਰਿਆ ਕਰੋ ਕਿ ਕੋਈ ਸਾਨੂੰ ਕਵੀ ਆਖੇ — ਬਈ ਇਹ ਬੜਾ ਸਿਆਣਾ ਕਵੀ ਹੈ। ਪਹਿਲੀ ਮਾਇਆ ਅਤੇ ਦੂਸਰੇ ਲੋਕਾਂ ਦੀ ਸੋਭਾ ਤੋਂ ਬਚੋ। ਜੋ ਲਿਖੋ ਕਵਿਤਾ ਤਾਂ ਇਸ਼ਕ 'ਚ ਲਿਖੋ, ਸਤਿਗੁਰੂ ਦੇ ਪਿਆਰ 'ਚ ਲਿਖੋ।

ਬੀਬੀ ਸੁਰਿੰਦਰ ਕੌਰ ਜੀ ਨੇ ਜੋ ਲਿਖਿਆ ਹੈ, ਉਹ ਸਤਿਗੁਰੂ ਦੇ ਰੰਗ ਵਿੱਚ ਰੰਗ ਕੇ ਲਿਖਿਆ ਹੈ। ਸਤਿਗੁਰੂ ਜੀ ਦੀ ਉਪਮਾ ਤੇ ਕਹਣ ਕਥਨ ਤੋਂ ਬਾਹਰੀ ਹੈ। ਕੋਈ ਵੀ ਜੀਵ ਇਸ ਕੰਮ ਨੂੰ ਪੂਰੀ ਤਰ੍ਹਾਂ ਨਹੀਂ ਕਰ ਸਕਦਾ। ਗੁਰਬਾਣੀ ਦਾ ਵੀ ਕਥਨ ਹੈ :

ਉਪਮਾ ਜਾਤ ਨ ਕਹੀ ਮੇਰੈ ਪ੍ਰਭ ਕੀ॥
ਉਪਮਾ ਜਾਤ ਨ ਕਹੀ॥ (ਪੰਨਾ 837)

ਅਤੇ

ਬਹੁਤ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ॥
(ਪੰਨਾ 854)

ਬੀਬੀ ਜੀ ਦੀ ਪਹਿਲੀ ਕਵਿਤਾ ਹੀ ਅਰਦਾਸ ਹੈ, ਜਿਸ ਵਿੱਚ ਉਹਨਾਂ ਲਿਖਿਆ ਹੈ :

ਸਤਿਗੁਰੂ ਜੀ ਗਿਆਨ ਦਾ ਦੀਵਾ ਤੁਸੀਂ ਜਗਾ ਦੇਵੋਂ,
ਸਿੰਦਰ ਦਾ ਜੀਵਨ ਸਫਲ ਬਣਾ ਦੇਵੋ।

ਇਹ ਅਰਜ਼ੋਈਆਂ ਅਤੇ ਅਰਦਾਸਾਂ ਹੀ ਬੰਦੇ ਦਾ ਜੀਵਨ ਸਫਲ ਬਣਾਉਂਦੀਆਂ ਹਨ। ਜੇਕਰ ਮਨੁੱਖ, ਹਰ ਗੁਰੂ ਦਾ ਸਿੱਖ ਅਰਦਾਸ ਕਰ ਕੇ ਆਪਣਾ ਕੰਮ ਸ਼ੁਰੂ ਕਰੇ ਤਾਂ ਕਦੇ ਹੋ ਹੀ ਨਹੀਂ ਸਕਦਾ ਕਿ ਉਹ ਕੰਮ ਨੇਪਰੇ ਨਾ ਚੜ੍ਹੇ। ਬੀਬੀ ਸਿੰਦਰ ਜੀ ਦੀਆਂ ਕਵਿਤਾਵਾਂ ਦਾ ਵੀ ਇਹੀ ਰਾਜ਼ ਹੈ। ਬੀਬੀ ਸਿੰਦਰ ਜੀ ਨੂੰ ਸਟੇਜ ਤੇ ਕਵਿਤਾ ਪੜ੍ਹਦਿਆਂ ਬਹੁਤ ਵਾਰੀ ਸੁਣਿਆ ਹੈ, ਇਨ੍ਹਾਂ ਦੀ ਹਰ ਕਵਿਤਾ ਵਿੱਚ ਸੱਚੀਆਂ ਗੱਲਾਂ, ਸੱਚੀ ਸ਼ਰਧਾ, ਦਿਲ ਦੇ ਸੱਚੇ ਵਲਵਲੇ ਹੁੰਦੇ ਹਨ। ਬੀਬੀ ਜੀ ਦਾ ਇਹ ਇਕ ਵੱਡਾ ਉਪਰਾਲਾ ਹੈ। ਇਨ੍ਹਾਂ ਨੇ ਆਪਣੀਆਂ ਸ਼ਰਧਾ ਭਰੀਆਂ ਕਵਿਤਾਵਾਂ ਨੂੰ ਇਕ ਕਿਤਾਬ ਦਾ ਰੂਪ ਦੇ ਦਿੱਤਾ ਹੈ, ਜਿਵੇਂ ਵੱਖਰੇ-ਵੱਖਰੇ ਮਣਕਿਆਂ ਨੂੰ ਇਕ ਧਾਗੇ ਵਿੱਚ ਪਰੋ ਕੇ ਇਕ ਮਾਲਾ ਬਣ ਜਾਂਦੀ ਹੈ, ਤੇ ਫਿਰ ਉਸ ਮਾਲਾ ਨਾਲ ਸਿਮਰਨ ਕੀਤਾ ਜਾਂਦਾ ਹੈ। ਇਹ ਕਿਤਾਬ ਵੀ ਪਾਠਕਾਂ ਵਾਸਤੇ ਇਹ ਕਵਿਤਾਵਾਂ ਦੀ ਕਿਤਾਬ ਰੂਪੀ ਮਾਲਾ ਹੈ, ਕਵਿਤਾ ਸਤਿਗੁਰੂ ਜੀ ਦੇ ਰੰਗ ਵਿਚ ਰੰਗੀਆਂ ਹੋਈਆਂ ਹਨ ਤੇ ਸਤਿਗੁਰੂ ਦਾ ਨਾਮ ਹੀ ਸਾਡਾ ਸਿਮਰਨ ਹੈ। ਬੀਬੀ ਸਿੰਦਰ ਜੀ ਦਾ ਉਪਰਾਲਾ ਪ੍ਰਸੰਸਾਯੋਗ ਹੈ। ਬੀਬੀ ਜੀ ਨੇ ਇਹ ਰਚਨਾਵਾਂ ਕਿਸੇ ਲਾਲਚਵੱਸ ਹੋ ਕੇ ਨਹੀਂ ਲਿਖੀਆਂ। ਸਗੋਂ ਸਤਿਗੁਰੂ ਜਗਜੀਤ ਸਿੰਘ ਜੀ

ਦੇ ਪ੍ਰੇਮ ਬੰਧਨ ਵਿੱਚ ਬੱਝ ਕੇ ਲਿਖੀਆਂ ਹਨ। ਪ੍ਰਥਮ ਪੁਸਤਕ ਦੇ ਛਪਣ ਦੀ ਮੈਂ ਬੀਬੀ ਸਿੰਦਰ ਜੀ ਨੂੰ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਪਾਠਕ ਇਨ੍ਹਾਂ ਕਵਿਤਾਵਾਂ ਦਾ ਪੂਰਨ ਅਨੰਦ ਮਾਨਣਗੇ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਵੀ ਅਰਦਾਸ ਕਰਦਾ ਹਾਂ ਕਿ ਉਹ ਆਪਣੀ ਮੇਹਰ ਅਤੇ ਬਖਸ਼ਿਸ਼ ਬੀਬੀ ਜੀ ਤੇ ਸਦਾ ਬਣਾਈ ਰੱਖਣ। ਬੀਬੀ ਜੀ ਦੀ ਕਲਮ ਸਦਾ ਸਤਿਗੁਰੂ ਜੀ ਦੀ ਉਸਤਤ ਵਿੱਚ ਇਸੇ ਤਰ੍ਹਾਂ ਚਲਦੀ ਰਵ੍ਹੇ।

**— ਸੰਤ ਸਿੰਘ**

ਨੋਟ :- ਬੀਬੀ ਸੁਰਿੰਦਰ ਕੌਰ ਨੂੰ ਤਕਰੀਬਨ ਸਾਰੇ ਸਿੰਦਰ ਬੀਬੀ ਕਰ ਕੇ ਹੀ ਜਾਣਦੇ ਹਨ, ਪਰ ਉਹਨਾਂ ਦਾ ਪੂਰਾ ਨਾਮ ਸੁਰਿੰਦਰ ਕੌਰ ਹੈ। ਇਸ ਵਾਸਤੇ ਪਾਠਕ ਪੂਰਾ ਨਾਮ ਸੁਰਿੰਦਰ ਕੌਰ ਵੀ ਹੁਣ ਜਾਣ ਸਕਣਗੇ ਤੇ ਜਿੱਥੇ 'ਸਿੰਦਰ' ਨਾਮ ਪੜ੍ਹਨਗੇ ਤਾਂ ਵੀ ਬੀਬੀ ਨੂੰ ਜਾਣਦੇ ਹੀ ਹੋਣਗੇ । ਧੰਨਵਾਦ !

# ਦੋ ਸ਼ਬਦ

ਜਿਵੇਂ ਕਿ ਸੰਤ, ਸੰਤ ਸਿੰਘ ਜੀ ਇਹ ਸ਼ਰਧਾਂ-ਪਿਆਰ ਰੂਪੀ ਰਚਨਾਵਾਂ ਨੂੰ ਵਾਚ ਕੇ ਇਹ ਸ਼ਬਦ ਲਿਖੇ ਹਨ ਕਿ ਜਦੋਂ ਗੁਰੂ ਨਾਲ ਸਿੱਖ ਦਾ ਪਿਆਰ ਮਸਤਾਨੀ ਅਵਸਥਾ ਵਿੱਚ ਪਹੁੰਚ ਜਾਂਦਾ ਹੈ, ਉਦੋਂ ਹੀ ਕੋਈ ਵਾਰਤਕ ਤੇ ਕੋਈ ਕਵਿਤਾ ਰਾਹੀਂ ਆਪਣੇਪਨ ਦੇ ਵਲਵਲੇ ਪੇਸ਼ ਕਰ ਸਕਦਾ ਹੈ। ਸੰਤ ਸਿੰਘ ਜੀ ਦਾ ਇਕ ਇਕ ਅੱਖਰ ਸੱਚ ਹੈ — ਮੈਂ ਨਾ ਤੇ ਕਵੀ ਹਾਂ ਤੇ ਨਾ ਹੀ ਕੋਈ ਲਿਖਾਰੀ, ਸਤਿਗੁਰੂ ਜੀਦੇ ਪ੍ਰੇਮ ਵਿੱਚ ਇਹ ਅੱਖਰ ਆਪਮੁਹਾਰੇ ਹੀ ਲਿਖੇ ਗਏ ਤੇ ਮੈਂ ਅੱਖਰਾਂ ਦੀ ਚੰਗੇਰ ਸਜਾ ਕੇ ਸੰਤ, ਸੰਤ ਸਿੰਘ ਜੀ ਦੇ ਘਰ ਛੱਡ ਆਈ ਸਾਂ, ਕਿ ਤੁਸੀਂ ਮਹਾਂ-ਵਿਦਵਾਨ ਹੋ — ਕਿਉਂਕਿ ਤੁਸੀਂ ਬੀਬੀ ਬੇਅੰਤ ਕੌਰ ਜੀ ਦੀਆਂ ਸਾਰੀਆਂ ਕਿਤਾਬਾਂ (ਜੋ ਗਿਆਨ ਭਰਪੂਰ ਹੋਈਆਂ ਹਨ) ਲਿਖਣ ਤੋਂ ਲੈ ਕੇ ਛਪਵਾਉਣ ਤੱਕ ਦੇ ਪੂਰਨ ਸਹਿਯੋਗੀ ਰਹੇ ਹਨ। ਬੀਬੀ ਬੇਅੰਤ ਕੌਰ ਜੀ ਵੀ ਸਤਿਗੁਰੂ ਰੰਗ ਵਿੱਚ ਰੰਗੇ ਲਿਖਦੇ ਸਨ ਤੇ ਬੀਬੀ ਸਿੰਦਰ ਵੀ ਉਸੇ ਰਸਤੇ ਤੇ ਚਲ ਕੇ ਕੁਝ ਲਿਖਣ ਦਾ ਯਤਨ ਕੀਤਾ ਹੈ। ਬੀਬੀ ਬੇਅੰਤ ਜੀ ਮੇਰੀ ਪ੍ਰੇਰਨਾ ਰਹੇ ਹਨ, ਮੈਂ ਆਪ ਕੋਈ ਯਤਨ ਨਹੀਂ ਕੀਤਾ, ਜੋ ਕੀਤਾ ਮੇਰੇ ਸਤਿਗੁਰ ਜੀ ਨੇ ਕੀਤਾ। ਮੈਂ ਇਹ ਦਾਵਾ ਵੀ ਨਹੀਂ ਕਰਦੀ ਕਿ ਮੈਂ ਸੰਪੂਰਨ ਸਿਫਤ ਕਰ ਸਕੀ ਪਰ ਮੇਰੀ ਸ਼ਰਧਾ ਸੰਪੂਰਨ ਮੇਰੀ ਇੱਛਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਇਹ ਕਵਿਤਾਵਾਂ ਉਹਨਾਂ ਨੂੰ ਭੇਂਟ ਕਰਨ ਦੀ ਸੀ, ਪਰ ਵਕਤ ਤੋਂ ਪਹਿਲਾਂ ਤੇ ਕਿਸਮਤ ਤੋਂ ਬਿਨਾਂ ਕੁਝ ਨਹੀਂ ਹੁੰਦਾ । ਸੋ, ਅਸੀਂ ਸਾਰੇ ਜਾਣਦੇ ਹਾਂ ਕਿ ਕਈ ਸਾਲਾਂ ਤੋਂ ਸਤਿਗੁਰੂ ਜੀ ਆਪਣੀ ਰਜ਼ਾ ਅਨੁਸਾਰ, ਰਜ਼ਾ ਵਰਤਾ ਰਹੇ ਸਨ ਤੇ ਅਸੀਂ ਰਜ਼ਾ ਮੰਨ ਰਹੇ ਸਾਂ — ਤੇ ਫਿਰ ਉਹ ਸਾਡੇ ਦਿਲਾਂ ਦੇ ਰਹਿਬਰ ਇਕ ਹੋਰ ਰਜ਼ਾ ਵਰਤਾ ਗਏ। ਅਸੀਂ ਰਜ਼ਾ ਮੰਨੀ ਪਰ ਜਦੋਂ ਹੋਸ਼ ਪਰਤੀ ਤਾਂ ਸਮੇਂ ਬਦਲ ਚੁੱਕੇ ਸਨ। ਹੁਣ ਸਾਡੀ ਬਾਂਹ ਫੜ ਕੇ ਤੋਰਨ ਵਾਲੇ ਸਤਿਗੁਰੂ ਨੇ ਆਪਣਾ ਰੂਪ ਵਟਾ ਲਿਆ ਏ — ਉਦੈ ਪ੍ਰਕਾਸ਼ ਹੋ ਗਿਅ ਹੈ। ਫਿਰ ਤੋਂ ਕਲਮ ਫੜੀ ਹੈ, ਹਿੰਮਤ ਮਿਲੀ ਹੈ ਕਿ ਜੋ ਸਤਿਗੁਰੂ ਜਗਜੀਤ ਸਿੰਘ ਜੀ ਵਸਤੇ ਲਿਖਿਆ ਹੈ, ਉਹ ਇਨ੍ਹਾਂ ਨੂੰ ਸੌਂਪਣ ਲੱਗੀ ਹਾਂ। ਮੈਂ ਸਤਿਗੁਰੂ ਜੀ ਦੇ ਪ੍ਰਤੀ ਅਤੀ ਕ੍ਰਿਤੱਗਯ਼ ਹਾਂ, ਮੈਂ ਸੰਤ, ਸੰਤ ਸਿੰਘ ਜੀ

ਦੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਨੂੰ ਪੁਸਤਕ ਰੂਪ ਦਿਵਾ ਕੇ ਇਕ ਹੋਰ ਸੇਵਾ ਕਰ ਦਿੱਤੀ ਹੈ ਨਾਮਧਾਰੀ ਪੰਥ ਦੀ।

ਇਸ ਪੁਸਤਕ ਦਾ ਨਾਮ ਵੀ ਸੰਤ ਸਿੰਘ ਜੀ ਨੇ ਰੱਖਿਆ ਹੈ ਤੇ ਸੰਤ ਜੀ ਦੀ ਵੱਡੀ ਨੂੰਹ ਅਸਤਿੰਦਰ ਕੌਰ ਜੀ ਦੀ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣਾ ਕੀਮਤੀ ਸਮਾਂ ਵਰਤ ਕੇ ਇਨ੍ਹਾਂ ਕਵਿਤਾਵਾਂ ਨੂੰ ਪੜ੍ਹਿਆ ਤੇ ਕਈ ਸੁਧਾਈਆਂ ਵੀ ਕੀਤੀਆਂ। ਗੱਲ ਕੀ ਸਾਰੀ ਪੁਸਤਕ ਨੂੰ ਸੰਪੂਰਨ ਰੂਪ ਹੀ ਸੰਤ ਜੀ ਨੇ ਤੇ ਬੀਬੀ ਅਸਤਿੰਦਰ ਨੇ ਦਿੱਤਾ ਹੈ। ਧੰਨਵਾਦੀ ਹੋਵਾਂਗੀ। ਪੜ੍ਹ ਕੇ ਸੁਝਾ ਦੇ ਕੇ ਮੈਨੂੰ ਅਸੀਸ ਦੇ ਕੇ ਕੁਝ ਵੀ ਲਿਖਣ ਦੀ ਪ੍ਰੇਰਨਾ ਦੇਣ ਵਾਲਿਆਂ ਦੀ — ਇਥੇ ਮੈਂ ਵਿਸ਼ੇਸ਼ ਧੰਨਵਾਦ ਕਰਦੀ ਹਾਂ ਆਪਣੇ ਬੇਟਿਆਂ - ਸਤਵਿੰਦਰ ਸਿੰਘ, ਸ਼ੇਰ ਸਿੰਘ ਦਾ ਤੇ ਨੂੰਹਾਂ - ਪ੍ਰੀਤ ਤੇ ਸਰੀਨ ਦਾ, ਮੇਰੀ ਬੇਟੀ ਰਜਨੀ ਤੇ ਦਾਮਾਦ ਅਜੀਤਪਾਲ ਦਾ ਤੇ ਮੇਰੀ ਪੋਤੀ ਐਮੀ ਤੇ ਪੋਤੇ ਸੁਹੇਲ ਤੇ ਮੇਰਾ ਨਿੱਕਾ ਪੋਤਾ ਸਾਜ ਸਿੰਘ ਤੇ ਪੋਤੀ ਸਾਈਨਾ ਦਾ ਜਿਹੜੇ ਇਹ ਸਾਰੇ ਮੇਰੇ ਬੱਚੇ ਹਨ। ਇਹ ਮੈਨੂੰ ਸਦਾ ਹੀ ਕਹਿੰਦੇ ਹਨ ਕਿ ਤੁਸੀਂ ਚੰਗਾ ਲਿਖਦੇ ਹੋ ਤੇ ਹੋਰ ਵੀ ਲਿਖੋ, ਸਾਨੂੰ ਮਾਨ ਹੈ ਆਪਣੀ ਮਾਂ ਤੇ। ਤੇ ਮੇਰੀਆਂ ਬਹੁਤ ਸਾਰੀਆਂ ਸਹੇਲੀਆਂ ਤੇ ਬਹੁਤ ਸਾਰੇ ਸਰੋਤੇ ਜੋ ਕਵਿਤਾ ਸੁਣ ਕੇ ਚੰਗੇ ਸੁਝਾਵ ਦਿੰਦੇ ਰਹੇ ਹਨ ਤੇ ਅੱਜ ਮੈਂ ਵੀ ਇਕ ਕਿਤਾਬ ਛਪਵਾ ਕੇ ਗੁਰੂ ਚਰਨਾਂ ਵਿੱਚ ਹਾਜ਼ਰੀ ਲੁਆ ਸਕੀ ਹਾਂ। ਦੇਸ ਤੇ ਵਿਦੇਸ਼ਾਂ ਵਿੱਚ ਵੀ ਮੈਂ ਕਵਿਤਾ ਪੜ੍ਹ ਸਕੀ ਸਤਿਗੁਰਾਂ ਦੀ ਕ੍ਰਿਪਾ ਨਾਲ — ਮਾਤਾ ਜੀ ਦੀ ਧੰਨਵਾਦੀ ਹਾਂ ਜੋ ਸਦਾ ਹੀ ਸਾਨੂੰ ਪਿਆਰ ਦੇ ਕੇ ਆਪਣਾ ਬਣਾ ਲੈਂਦੇ ਹਨ। ਅੰਤ ਵਿੱਚ ਮੈਂ ਆਪਣੇ ਪਤੀ ਸੰਤ ਪ੍ਰੀਤਮ ਸਿੰਘ ਜੀ ਦੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਸਦਾ ਹੀ ਮੈਨੂੰ ਸਹਿਯੋਗ ਦਿੱਤਾ ਕੁਝ ਵੀ ਲਿਖਣ ਵਿੱਚ ਤੇ ਖਰਚ ਤੇ ਖੇਚਲ ਵੀ ਸਾਰੀ ਉਹਨਾਂ ਵੱਲੋਂ ਹੈ। ਕ੍ਰਿਪਾ ਗੁਰੂ ਦੀ ਹੋਵੇ, ਸਹਿਯੋਗ ਘਰੋਂ ਮਿਲੇ, ਪ੍ਰੇਰਨਾ ਸਹਿਯੋਗੀਆਂ ਤੋਂ ਮਿਲੇ ਤਾਂ ਕਾਰਜ ਸਿਰੇ ਚੜ੍ਹ ਜਾਂਦੇ ਹਨ। ਧੰਨਵਾਦ !

ਇਹ ਲਿਖਣ ਦਾ ਸਫ਼ਰ 1990 ਤੋਂ ਬਾਅਦ ਸ਼ੁਰੂ ਹੋਇਆ ਹੋਲੇ ਮਹੱਲੇ ਤੇ ਅੱਸੂ ਦੇ ਮੇਲੇ — ਸ੍ਰੀ ਭੈਣੀ ਸਾਹਿਬ ਵਿੱਚ ਹਾਜ਼ਰੀਆਂ ਲੱਗਣ ਲੱਗੀਆਂ — ਦਿੱਲੀ ਦੇ ਮੇਲੇ, ਬਸੰਤ ਮੇਲੇ ਤੇ ਸ਼ਹੀਦਾਂ ਦੇ ਮੇਲੇ — ਜਨਮ ਅਸ਼ਟਮੀ — ਗੁਰਪੁਰਬ ਤੇ ਬੱਸ ਫਿਰ ਕ੍ਰਿਪਾ ਹੁੰਦੀ ਗਈ। ਬਹਰ ਸਟੇਜਾਂ ਤੇ, ਫਿਰ ਥਾਈਲੈਂਡ ਤੇ ਫਿਰ ਆਸਟ੍ਰੇਲੀਆ, ਮੈਲਬੋਰਨ, ਸਿਡਨੀ ਤੇ ਹੁਣ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਦੌਰੇ ਨਾਲ ਅਫਰੀਕਾ ਜਾਣ ਦਾ ਸੁਭਾਗ ਪ੍ਰਾਪਤ ਹੋਇਆ ਦੇ ਕਵਿਤਾਵਾਂ ਪੜ੍ਹੀਆਂ। ਅਰੂਸ਼ਾ, ਤਨਜ਼ਾਨੀਆ, ਨੈਰੋਬੀ, ਕੀਨੀਆ ਤੇ ਹੋਰ ਕਈ ਥਾਈਂ। ਇਹ ਸਾਰੀ ਕ੍ਰਿਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ।

ਧੰਨਵਾਦ, **ਸੁਰਿੰਦਰ ਕੌਰ 'ਸਿੰਦਰ'**

## ਅਰਦਾਸ

ਸਤਿਗੁਰ ਜੀ ਗਿਆਨ ਦਾ ਦੀਵਾ ਤੁਸੀਂ ਜਗਾ ਦੇਵੋ
ਸਿੰਦਰ ਤੇ ਕ੍ਰਿਪਾ ਕਰਕੇ ਅੱਖਰ ਆਪ ਲਿਖਾ ਦੇਵੋ
ਸਿਫਤ ਸਤਿਗੁਰ ਦੀ ਕਰਨਾ ਹਾਂ ਮੈਂ ਚਾਹੁੰਦੀ
ਕਰੋ ਕ੍ਰਿਪਾ ਤੇ ਕਵਿਤਾ ਸਿਰੇ ਚੜ੍ਹਾ ਦੇਵੋ
ਦੁਨੀਆ ਵਿਚ ਆਈ ਐਵੇਂ ਨਾ ਤੁਰ ਜਾਵਾਂ
ਕੋਈ ਸੇਵਾ ਮੇਰੀ ਆਪ ਲਗਾ ਦੇਵੋ
'ਸਿੰਦਰ' ਦਾ ਜੀਵਨ ਸਫਲ ਬਣਾ ਦੇਵੋ
ਸਤਿਗੁਰ ਗਿਆਨ ਦਾ ਦੀਵਾ ਆਪ ਜਗਾ ਦੇਵੋ।

## ਅਰਜੋਈ

ਬੱਦਲਾਂ ਦੀ ਹਿੱਕ ਨੂੰ ਪਾੜ ਕੇ
ਚੰਨ ਰੋਸ਼ਨੀ ਵਿਖਾਣ ਆ ਗਿਆ ਏ
ਤੂੰ ਵੀ ਕੀਤੀ ਸੀ ਅਰਜੋਈ ਸਿੰਦਰ
ਸਤਿਗੁਰ ਤੇਰੇ ਤੇ ਵੀ ਮਿਹਰਬਾਨ ਹੋ ਗਿਆ ਏ:

## ਮੇਹਰ ਨਜ਼ਰ

ਇਕ ਨਜ਼ਰ ਮੇਹਰ ਦੀ ਕਰ ਦਿੱਤੀ
ਮੇਰੀ ਝੋਲੀ ਲਾਲਾਂ ਨਾਲ ਭਰ ਦਿੱਤੀ
ਇਹ ਲਾਲ ਬੜੇ ਅਨਮੋਲ ਨੇ
ਸਾਰਾ ਜੱਗ ਢੂੰਡਿਆ ਲੱਭੇ ਨਾ ਕਿਸੇ ਕੋਲ ਨੇ
ਅਸਾਂ ਤਾਂ ਮੁੱਲ ਵੀ ਨਹੀਂ ਚੁਕਾਇਆ ਏ
ਇਹ ਸੌਦਾ ਪ੍ਰੇਮ ਵਾਲਾ ਤੁਸਾਂ ਈ ਨਿਭਾਇਆ ਏ
ਸਤਿਗੁਰ ਦਾ ਪ੍ਰੇਮ ਬੜਾ ਅਨਮੋਲ ਏਂ
'ਸਿੰਦਰ' ਦਾ ਦਿਲ ਸਤਿਗੁਰ ਦੇ ਚਰਨਾਂ ਦੇ ਕੋਲ ਏ

## ਸੱਧਰ

ਸਤਿਗੁਰ ਜੀ ਇਕ ਸੱਧਰ ਮੇਰੀ
ਸਿਫਤ ਤੇਰੀ ਲਿਖਾਂ ਤੇ ਫਿਰ ਛਪਾਵਾਂ
ਚੜ੍ਹੇ ਪ੍ਰਵਾਨ ਇਹ ਸੱਧਰ ਮੇਰੀ
ਤੇਰੇ ਦਰ ਤੇ ਭੇਟ ਚੜ੍ਹਾਵਾਂ
ਕਰਾਂ ਭੇਟਾ ਇਹ ਅੱਖਰ ਆਪਣੇ
ਚਰਨਾਂ ਵਿਚ ਬੈਠ ਕੇ ਫੋਟੋ ਫੇਰ ਖਿਚਾਵਾਂ
ਪੜ੍ਹੇ ਕਿਤਾਬ ਸੰਗਤ ਫਿਰ ਸਾਰੀ
ਜੱਗ ਵਿਚ ਅਮਰ ਹੋ ਜਾਵਾਂ
ਸਤਿਗੁਰ ਜੀ ਬੱਸ ਇਹੋ ਸੱਧਰ ਮੇਰੀ।

*ਸੱਚੇ ਮਨੋਂ ਲਿਖੇ ਹੋਏ ਅੱਖਰ ਸੱਚੇ ਮੋਤੀਆਂ ਨਾਲੋਂ ਵੀ ਕੀਮਤੀ ਹੁੰਦੇ ਨੇ। ਲੋੜ ਹੁੰਦੀ ਏ ਬੱਸ ਕਦਰਦਾਨਾਂ ਦੀ।*

— ਸੁਰਿੰਦਰ ਕੌਰ 'ਸਿੰਦਰ'

## ਜੱਗ ਤੋਂ ਨਿਆਰੀਆਂ ਨਜ਼ਮਾਂ

ਮੇਰੀਆਂ ਨਜ਼ਮਾਂ ਨੇ ਜੱਗ ਤੋਂ ਨਿਆਰੀਆਂ
ਇਨ੍ਹਾਂ ਨਜ਼ਮਾਂ 'ਚ ਗੁਰੂ ਦੀਆਂ ਸਿਫ਼ਤਾਂ ਨੇ ਸਾਰੀਆਂ
ਗੁਰੂ ਬਿਨਾਂ ਮੈਥੋਂ ਨਜ਼ਮ ਬਣਦੀ ਨਾ ਹੋਰ ਏ
ਇਸ ਕਲਮ ਤੇ ਮੇਰਾ ਚਲਦਾ ਨਾ ਜ਼ੋਰ ਏ
ਗੁਰੂ ਦੀ ਗੱਲ ਕਰਾਂ ਸ਼ੁਰੂ ਜਦ —
ਚਲ ਪੈਣ ਮੇਰੀਆਂ ਕਲਮਾਂ ਅਨਪੜ੍ਹ ਵਿਚਾਰੀਆਂ
ਰਾਮ - ਹਰੀ - ਗੁਰ ਪ੍ਰਤਾਪ ਕ੍ਰਿਪਾ ਜਦੋਂ ਕਰਦੇ
ਹੋ ਜਾਵਣ ਜਗਜੀਤ ਗੁਰਾਂ ਦੀਆਂ ਸਿਫ਼ਤਾਂ ਫਿਰ ਸਾਰੀਆਂ
ਗੁਰੂ ਦੀ ਸਿਫ਼ਤ ਕਰਦੇ ਕਦੇ ਨਾ ਮੈਂ ਥੱਕਦੀ
ਬਹੁਤ ਨੇ ਸਿਰ ਤੇ ਭਾਵੇਂ ਜ਼ੁੰਮੇਵਾਰੀਆਂ
ਕੰਮ ਕਾਰ ਕਰਦੇ ਗੱਲਾਂ ਆਪੇ ਕਰਦੀ
ਜਿਸ ਵਿਚੋਂ ਭਰ ਜਾਵਣ ਮੇਰੀਆਂ ਸ਼ਬਦ ਪਟਾਰੀਆਂ
'ਸਿੰਦਰ' ਦੀਆਂ ਨਜ਼ਮਾਂ ਨੇ ਜੱਗ ਤੋਂ ਨਿਆਰੀਆਂ।

## ਪ੍ਰੀਤਿ

ਅਸਾਂ ਪ੍ਰੀਤ ਸਤਿਗੁਰ ਨਾਲ ਪਾਈ ਏ
ਸਤਿਗੁਰ ਨੇ ਵੀ ਤੋੜ ਨਿਭਾਈ ਏ
ਸਦ ਬਖਸ਼ਿਸ ਸਦਾ ਮਿਹਰਵਾਨਾ
ਇਹ ਉਸ ਦੀ ਵਡਿਆਈ ਏ।

ਜਦੋਂ ਡੋਰਾਂ ਤੇਰੇ ਤੇ ਸੁੱਟੀਆਂ ਨੇ
ਫਿਰ ਕਿਸ ਗੱਲ ਦੀ ਪ੍ਰਵਾਹ ਏ
ਤੂੰ ਆਪੇ ਮਾਛੀ ਮਾਛੂਲੀ ਏਂ
ਤੂੰ ਆਪੇ ਸ੍ਰਿਸ਼ਟੀ ਦਾ ਮਲਾਹ ਏਂ।

ਅਸੀਂ ਤਾਂ ਤੇਰੇ ਅੱਗੇ ਅਰਦਾਸ ਕਰ ਸਕਦੇ ਹਾਂ
ਕਾਰਜ ਤਾਂ ਤੂੰ ਆਪੇ ਈ ਰਾਸ ਕਰਨੇ ਨੇ
ਜਦੋਂ ਤੇਰੇ ਭਰੋਸੇ ਬੇੜੇ ਪੂਰ ਚਾੜ੍ਹਿਆ ਏ
ਆਪੇ ਬੇੜੇ ਬੰਨੇ ਲਾਵੇਂਗਾ ਤੂੰ ਸਤਿਗੁਰ ਬੇਪ੍ਰਵਾਹ ਏਂ।

ਕਰਨ ਕਰਾਵਣ ਹਾਰ ਤੂੰ ਸਰਬ ਕਲਾ ਸਮਰੱਥ
ਜੀਵਨ ਨਈਆ ਦੀਆਂ ਮੁਸ਼ਕਿਲਾਂ ਦੂਰ ਕਰ ਸਾਰੀਆਂ
ਨਿਮਾਣੇ ਜੀਵਾਂ ਨੂੰ ਤੇਰਾ ਈ ਆਸਰਾ
ਅਸੀਂ ਸਾਰੇ ਤੇਰੇ ਦਾਸ ਹਾਂ ਸਾਡੀ ਡੋਰੀ ਤੇਰੇ ਹੱਥ।

ਜੀਵਨ ਵਿਚ ਬਹੁਤ ਕੁਝ ਪਾਇਆ ਏ
ਅਤੇ ਬਹੁਤਾ ਕੁਝ ਅਜੇ ਚਾਹੀਦਾ ਏ
ਤੇਰੇ ਘਰ ਭਰੇ ਅਟੁੱਟ ਭੰਡਾਰ ਨੇ
ਖ਼ੈਰ ਮੇਹਰ ਦਾ ਹੁਣ ਚਾਹੀਦਾ ਏ।

ਅਸੀਂ ਜੀਵ ਨਿਮਾਣੇ, ਅਰਦਾਸਾਂ ਕਰ ਕਰ ਹਾਰੇ
ਇਕ ਵਾਰੀ ਹੱਸ ਬੋਲ, ਅਸੀਂ ਬਾਲਕ ਤੇਰੇ ਪਿਆਰੇ।

ਸਤਿਗੁਰ ਜੀ, ਹੁਣ ਮੌਨ ਵਰਤ ਤੋੜੋ
ਸਤਿਗੁਰ ਜੀ, ਹੁਣ ਸੋਹਣੇ ਮੁੱਖ ਤੋਂ ਬੋਲੋ
ਹਜ਼ਾਰਾਂ ਕੰਮ ਸਾਡੇ ਰੁਕੇ ਪਏ ਨੇ
ਸੁਣ ਕੇ ਆਰਜ਼ਾ ਸਾਡੀ ਮੁਸ਼ਕਿਲਾਂ ਦਾ ਹੱਲ ਕਰੋ।

ਸਤਿਗੁਰ ਸਿੱਖਾਂ ਦੇ ਬੇੜੇ ਪਾਰ ਲਾਉਂਦਾ ਏ
ਸਿੱਖ ਵੀ ਔਖੇ ਵੇਲੇ ਸਤਿਗੁਰ ਨੂੰ ਧਿਆਉਂਦਾ ਏ
ਹੱਥ ਜੋੜ ਅਰਜ਼ੋਈਆਂ ਕਰਦੇ
ਤੇਰੀ ਚੁੱਪ ਹੁਣ ਸਹੀ ਨਹੀਂ ਜਾਂਦੀ
ਆਖੀਏ ਕੀ ਹੋਰ ਗੱਲ ਕੋਈ ਕਹੀ ਨਹੀਂ ਜਾਂਦੀ।

## ਮੇਰਾ ਜੀਅ ਕਰਦੈ

ਮੇਰਾ ਜੀਅ ਕਰਦੈ — ਸਤਿਗੁਰ ਦੇ ਪਵਿੱਤਰ
ਮੁਖਾਰਬਿੰਦ 'ਚੋਂ ਨਿਕਲਿਆ
ਹਰ ਸ਼ਬਦ ਆਪਣੇ ਸਾਹਾਂ ਦੀ
ਮਾਲਾ ਵਿਚ ਪਰੋ ਕੇ ਰੱਖ ਲਵਾਂ
ਮੇਰਾ ਜੀਅ ਕਰਦੈ ਤੇਰੇ ਚਰਨਾਂ ਵਿਚ
ਬੈਠ ਕੇ ਬਿਤਾਇਆ ਹਰ ਪਲ
ਆਪਣੇ ਮਨ ਦੇ ਉਸ ਹਿੱਸੇ ਵਿਚ
ਸਾਂਭ ਕੇ ਰੱਖ ਲਵਾਂ ਜਿੱਥੇ
ਤੇਰੀਆਂ ਸਾਰੀਆਂ ਸਿਫ਼ਤਾਂ
ਪਹਿਲਾਂ ਈ ਸਾਂਭੀਆਂ ਪਈਆਂ ਨੇ
ਮੇਰਾ ਜੀਅ ਕਰਦੈ ਮੈਂ ਤੈਨੂੰ
ਇਤਨੀ ਪਿਆਰੀ ਲੱਗਾਂ
ਜਿਵੇਂ ਰਾਮ ਨੂੰ ਭੀਲਣੀ, ਸ਼ਾਮ ਨੂੰ ਰਾਧੇ
ਹੁਣ ਵੇਖਣਾ ਏ ਤੂੰ ਮੈਨੂੰ ਉਤਨਾ ਈ
ਪਿਆਰ ਦੇਵੇਂਗਾ ਜਿਤਨਾ ਤੂੰ
ਮੀਰਾ, ਦਰੋਪਤੀ, ਧੰਨੇ, ਪ੍ਰਹਿਲਾਦ
ਨੂੰ ਦਿੱਤਾ ਸੀ ਕਿ ਉਸ ਤੋਂ ਵੀ ਵੱਧ।

## ਦੇਵ ਨਗਰੀ

ਇਸ ਧਰਤੀ ਤੇ ਅਗਰ ਦੇਵ ਨਗਰੀ ਦੇਖਣਾ ਚਾਹੋ
ਇਕ ਵਾਰੀ ਜ਼ਰੂਰ ਸ੍ਰੀ ਭੈਣੀ ਸਾਹਿਬ ਦਰਸ਼ਨ ਲਈ ਆਉ
ਸਵੇਰੇ ਪ੍ਰਯੋਗ ਵਿਚ ਆ ਕੇ ਹਾਜ਼ਰੀ ਲਗਾਉ
ਸਰਬ ਸੰਗਤ ਦੇਵਤਾ ਸਰੂਪ ਨਜ਼ਰ ਆਏਗੀ।

ਜਿਵੇਂ ਅਕਾਸ਼ ਦੀ ਉਚਾਈ ਨਾਪੀ ਨਹੀਂ ਜਾ ਸਕਦੀ
ਜਿਵੇਂ ਸਮੁੰਦਰ ਦੀ ਗਹਿਰਾਈ ਨਾਪੀ ਨਹੀਂ ਜਾ ਸਕਦੀ
ਤਿਵੇਂ ਸਤਿਗੁਰ ਦੀ ਵਡਿਆਈ ਆਖੀ ਨਹੀਂ ਜਾ ਸਕਦੀ
ਸਤਿਗੁਰ ਗਹਿਰ ਗੰਭੀਰ ਹੈ ਸਤਿਗੁਰ ਦੀ ਮਹਿਮਾ
ਤੋਲੀ ਤੇ ਨਾਪੀ ਨਹੀਂ ਜਾ ਸਕਦੀ।

ਜਿਨ੍ਹਾਂ ਨੂੰ ਵਡਭਾਗੀ ਸਤਿਗੁਰ ਮਿਲਿਆ
ਉਹ ਹੀ ਸਮਝ ਸਕਦੇ ਨੇ ਪਿਆਰ ਦੀ ਗੱਲ
ਇਕ ਵਾਰੀ ਸਤਿਗੁਰ ਨਾਲ ਜੋ ਕਰਾ ਦੇਵੇ ਬਚਨ
ਭੁੱਲਾਂਗੀ ਨਹੀਂ ਕਦੀ ਪਰਉਪਕਾਰ ਦੀ ਗੱਲ।

ਹੇ ਸਤਿਗੁਰ ਅਸੀਂ ਆਏ ਤੁਹਾਡੇ ਦੁਆਰੇ
ਅਸੀਂ ਭੁੱਲੇ - ਅਸੀਂ ਚੁੱਕੇ ਤੂੰ ਖੋਲ੍ਹੇ ਬਖ਼ਸ਼ਸ਼ ਦੁਆਰੇ
ਸਤਿਗੁਰ ਸਦ ਬਖਸੰਦ ਸਦਾ ਮਿਹਰਵਾਨਾ
'ਸਿੰਦਰ' ਅਵਗੁਣ ਹਾਰੀ ਲਈ ਵੀ ਖੋਲ੍ਹੇ ਕ੍ਰਿਪਾ ਦੁਆਰੇ
ਭੁੱਲੇ ਮਾਰਗ ਤੁਸਾਂ ਰਾਹ ਵਿਖਾਇਆ ਕਰੋ ਕ੍ਰਿਪਾ
ਮੈਂ ਕਦੀ ਨਾ ਭੁੱਲਾਂ ਤੈਨੂੰ ਬਖਸ਼ਣਹਾਰੇ।

ਗੰਗਾ ਦੀ ਲਹਿਰ ਵਾਂਗੂੰ ਸੰਗਤ ਠਾਠਾਂ ਮਾਰਦੀ
ਹਾਜ਼ਰੀ ਭਰਦੀ ਏ ਤੇਰੇ ਦਰਬਾਰ ਦੀ
ਖਿੱਚੀ ਆਉਂਦੀ ਏ ਸਤਿਗੁਰ ਪਿਆਰ ਦੀ
ਗਿਣਤੀ ਕਰੇ ਕਿਵੇਂ (ਸਿੰਦਰ) ਹੰਸਾਂ ਦੀ ਡਾਰ ਦੀ।

## ਪਵਿੱਤਰ ਧਰਤੀ

ਭੈਣੀ ਸਾਹਿਬ ਦੀ ਪਵਿੱਤਰ
ਧਰਤੀ ਨੂੰ ਪ੍ਰਣਾਮ ਕਰਦੇ ਹਾਂ
ਨਾਮ ਦੀ ਗੰਗਾ ਵਹਿ ਰਹੀ ਇੱਥੇ
ਸਾਧ ਸੰਗਤ ਦੀ ਚਰਨ ਧੂੜ
ਨਾਲ ਇਸ਼ਨਾਨ ਕਰਦੇ ਹਾਂ
ਚਾਰ ਪੀੜ੍ਹੀਆਂ ਤੋਂ ਸਤਿਗੁਰਾਂ
ਦੇ ਦਰਸ਼ਨ ਹੋ ਰਹੇ ਇੱਥੇ
ਇਸ ਮਹਾਨ ਤੀਰਥ ਤੋਂ
ਜਿੰਦ ਕੁਰਬਾਨ ਕਰਦੇ ਹਾਂ
ਸੱਚ ਸੁੱਚ ਸੰਜਮ ਦਾ ਵਾਸ ਇੱਥੇ
ਵਡਭਾਗੇ ਹਾਂ ਜੋ ਦਰਸ਼ਨ ਆਣ ਕਰਦੇ ਹਾਂ
ਭੈਣੀ ਸਾਹਿਬ ਦੀ ਧਰਤ਼ ਪਵਿੱਤਰ
ਇਸ ਦੀ ਧੂੜੀ ਲਾ ਮਸਤਕ
ਜੀਵਨ ਸਫਲ ਵਿਚ ਜਹਾਨ ਕਰਦੇ ਹਾਂ
ਪਹਿਰੇ ਦਾ ਮਾਲਿਕ ਜਗਜੀਤ ਗੁਰੂ
ਨਜ਼ਰ ਸਵੱਲੀ ਰੱਖੇ ਸਦਾ
ਚਰਨਾਂ ਵਿਚ ਉਸ ਦੇ ਅਰਦਾਸ ਕਰਦੇ ਹਾਂ
ਭੈਣੀ ਸਾਹਿਬ ਧਰਤੀ ਪਵਿੱਤਰ
ਇਸ ਨੂੰ ਸ਼ਤ-ਸ਼ਤ ਪ੍ਰਣਾਮ ਕਰਦੇ ਹਾਂ।

## ਮਿਹਰਾਂ ਕਰ ਦਿਉ

ਸਤਿਗੁਰੂ ਜੀ ਦਿੱਲੀ ਆਏ ਓ ਜੀ,
ਹੁਣ ਮਿਹਰਾਂ ਕਰ ਜਾਓ ਜੀ !
ਸਤਿਗੁਰੂ ਜੀ ਦਿੱਲੀ ਆਏ ਓ ਜੀ,
ਹੱਥ ਸਿਰ ਤੇ ਧਰ ਜਾਓ ਜੀ !
ਸਾਡੇ ਮਨ ਅੰਦਰ ਵਸ ਜਾਓ ਜੀ,
ਸਾਡੇ ਘਰ ਰਿਜ਼ਕ ਨਾਲ ਭਰ ਜਾਓ ਜੀ !
ਦੁਖ ਦਲਿੱਦਰ ਰਵ੍ਹੇ ਨਾ ਕੋਈ,
ਸਾਡੇ ਘਰ ਵਿਚ ਬਰਕਤਾਂ ਕਰ ਜਾਓ ਜੀ !
ਸਭ ਦੀਆਂ ਮਨੋਕਾਮਨਾ ਹੋਣ ਪੂਰੀਆਂ,
ਬੜੇ ਦਿਨਾਂ ਬਾਅਦ ਦਿੱਲੀ ਆਏ ਓ ਜੀ,
ਸਾਡੇ ਸਾਰੇ ਬੱਚਿਆਂ ਤੇ ਕ੍ਰਿਪਾ ਕਰ ਜਾਓ ਜੀ,
ਸਤਿਗੁਰੂ ਜੀ ਦਿੱਲੀ ਆਏ ਓ ਜੀ,
ਫਿਰ ਜਲਦੀ ਆਉਣ ਦਾ ਵਾਅਦਾ ਕਰ ਜਾਉ ਜੀ।

## ਪਿਆਰਾ ਰਾਗ

ਸਤਿਗੁਰੂ ਜੀ ਦੇ ਕੋਮਲ ਕਰਕਮਲਾਂ ਵਿਚ
ਅੱਜ ਫਿਰ ਤੱਕਿਆ ਉਹੀ ਸੋਹਣਾ ਸਾਜ਼
ਛੂਹਿਆ ਜਦੋਂ ਕੋਮਲ ਪੋਟਿਆਂ ਨੇ ਤਾਂ
ਗੂੰਜੀ ਉਹੀ ਮਧੁਰ ਅਵਾਜ਼
ਸਤਿਗੁਰੂ ਜੀ ਨੇ ਕੋਮਲ ਕੰਠ ਤੋਂ
ਅਲਾਪਿਆ ਓਹੀ ਪਿਆਰਾ ਰਾਗ
ਚਿਰਾਂ ਪਿੱਛੋਂ ਅੱਜ ਮਨ ਨੂੰ ਤ੍ਰਿਪਤੀ ਹੋਈ
ਜੀਅ ਕਰਦਾ ਏ ਨੱਚ ਖਲੋਵਾਂ ਟੱਪ ਖਲੋਵਾਂ
ਨੱਚ ਨੱਚ ਕੇ ਮੈਂ ਬਉਰੀ ਹੋਵਾਂ
ਰਹੇ ਨਾ ਮਨ ਨੂੰ ਕੋਈ ਤ੍ਰਿਪਤਾਸ।

ਇਕ ਝਾਤ ਤੇਰੇ ਦਰਸ਼ਨ ਦੀ
ਤਨ ਮਨ ਦੇ ਵਿਚ ਲਹਿਰਾਈ ਏ
ਇਕ ਛਿਣ ਤੱਕ ਕੇ ਸਤਿਗੁਰ ਨੂੰ
ਠੰਡ ਕਲੇਜੇ ਪੈ ਗਈ ਏ
ਅੱਖੀਆਂ ਰਾਹੀਂ ਸੀਨੇ ਵਿਚ ਆਈ
ਸੋਹਣੀ ਮੂਰਤ ਹਿਰਦੇ ਵਿਚ ਬਹਿ ਗਈ ਏ।

## ਸ਼ਗਨ ਮਨਾਵਾਂਗੀ

ਸਤਿਗੁਰ ਆਵਣਗੇ ਤਾਂ ਸ਼ਗਨ ਮਨਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਰਾਹਵਾਂ ਵਿਚ ਫੁੱਲ ਬਰਸਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਰੱਜ ਰੱਜ ਦਰਸ਼ਨ ਪਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਚਰਨੀਂ ਸੀਸ ਨਿਵਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਹਾਲ ਦਿਲੇ ਦਾ ਸੁਣਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਧੂੜੀ ਚਰਨਾਂ ਦੀ ਮਸਤਕ ਲਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਜੋਤਾਂ ਜਗਾਵਾਂਗੀ ਮੈਂ
ਸਤਿਗੁਰ ਆਵਣਗੇ ਤਾਂ ਖੁਸ਼ੀਆਂ ਰੱਜ ਕੇ ਮਨਾਵਾਂਗੀ ਮੈਂ।

## ਆਸਣ

ਆ ਜੋ ਮੇਰੇ ਪਾਤਸ਼ਾਹੋ ਆਸਣ ਵਿਛਾਇਆ ਏ
ਆ ਜੋ ਮੇਰੇ ਪਾਤਸ਼ਾਹੋ ਦੀਵਾਨ ਲਵਾਇਆ ਏ
ਆ ਜੋ ਮੇਰੇ ਪਾਤਸ਼ਾਹੋ ਜੱਥਾਂ ਸੰਗਤਾਂ ਦਾ ਆਇਆ ਏ
ਆ ਜੋ ਮੇਰੇ ਪਾਤਸ਼ਾਹੋ ਕਾਹਨੂੰ ਚਿਰ ਲਾਇਆ ਏ
ਆ ਜੋ ਮੇਰੇ ਪਾਤਸ਼ਾਹੋ ਤਰਲਾ ਸੰਗਤ ਨੇ ਪਾਇਆ ਏ
ਆ ਜੋ ਮੇਰੇ ਪਾਤਸ਼ਾਹੋ ਤਰਲਾ 'ਸਿੰਦਰ' ਨੇ ਪਾਇਆ ਏ।

## ਮਹਿਕ

ਫ਼ਿਜ਼ਾ ਵਿਚ ਮਹਿਕ ਖਿੱਲਰ ਗਈ ਏ
ਸਤਿਗੁਰਾਂ ਦਾ ਆਉਣਾ ਸੁਣ ਕੇ
ਧਰਤੀ ਦਿੱਲੀ ਦੀ ਟਹਿਕ ਉੱਠੀ ਏ
ਟਹਿਕ ਉੱਠੀ ਏ ਤੇ ਮਹਿਕ ਉੱਠੀ ਏ
ਗੁਰੂ ਦਰਸ਼ਨਾਂ ਦੀ ਆਸ ਪੂਰੀ ਹੋਈ ਏ
ਕੰਨਾਂ ਵਿਚ ਅੰਮ੍ਰਿਤ ਵਰਗੇ ਬਚਨ ਪਏ ਨੇ
ਮਿਹਰ ਨਜ਼ਰ ਕਰ ਦਿੱਤੀ ਏ
'ਸਿੰਦਰ' ਦੇ ਧਰਤੀ ਤੇ ਅੱਜ ਪੈਰ ਨਹੀਂ ਲੱਗਦੇ।

## ਸ਼ੁਭ ਦਿਹਾੜਾ

ਅੱਜ ਸ਼ੁਭ ਦਿਹਾੜਾ ਗੁਰੂ ਜਗਜੀਤ ਅਵਤਾਰ ਦਾ
ਆਸਣ ਉਤੇ ਬੈਠੇ ਸੋਭਾ ਪਾਉਂਦੇ ਓ
ਤਾਰਿਆਂ ਦੇ ਵਿਚ ਬੈਠਾ ਜਿਵੇਂ ਚੰਨ ਰੋਸ਼ਨੀ ਖਿਲਾਰਦਾ
ਜਿੰਥੋਂ ਦੀ ਇਹ ਲੰਘ ਜਾਏ ਮਹਿਕ ਆਏ
ਜਿਵੇਂ ਸੱਜਰਾ ਬਾਗ ਖਿੜਿਐ ਗੁਲਾਬ ਦਾ
ਇਕ ਮੁਸਕਾਨ ਤੇਰੀ ਦੁਖ ਰੋਗ ਕੱਟੇ
ਇਕ ਬਚਨ ਤੇਰਾ ਭਵਸਾਗਰ ਤੋਂ ਤਾਰਦਾ
ਸਿੱਖਾਂ ਸੇਵਕਾਂ ਸੰਗਤਾਂ ਨੂੰ ਪਿਆਰ ਇੰਨਾ ਦਿੰਦੇ ਓ
ਅਥਾਹ ਸਾਗਰ ਭਰਿਐ ਤੇਰੇ ਕੋਲੇ ਪਿਆਰ ਦਾ
ਨਾਮਧਾਰੀਆਂ ਦਾ ਕੇਵਲ ਗੁਰੂ ਨਹੀਂ
ਇਹ ਤਾਂ ਸਾਂਝਾ ਪੀਰ ਹੈ ਸਾਰੇ ਸੰਸਸਾਰ ਦਾ
ਕਿਸੇ ਨੂੰ ਨਾਨਕ ਦਾ ਰੂਪ ਦਿੱਸੇ
ਕਿਸੇ ਨੂੰ ਹੋਵੇਦਰਸ ਕ੍ਰਿਸ਼ਨ ਅਵਤਾਰ ਦਾ
ਕੋਈ ਆਖੇ ਵਡ ਪ੍ਰਤਾਪੀ ਹੈ ਇਹ
ਕੋਈ ਆਖੇ ਰੂਪ ਚੀਨੀ ਅਸਵਾਰ ਦਾ
ਇਸ ਜਿਹਾ ਜੱਗ ਤੇ ਨਹੀਂ ਕੋਈ ਹੋਰ ਦੂਜਾ
ਇਹ ਤਾਂ ਕਮਾਲ ਹੈ ਭੁਪਿੰਦਰ ਮਾਂ ਦੇ ਲਾਲ ਦਾ
ਭੁਪਿੰਦਰ ਮਾਂ ਦੇ ਲਾਲ ਦਾ ਪ੍ਰਤਾਪ ਗੁਰਾਂ ਦੇ ਬਾਲ ਦਾ
ਹਰ ਵੇਲੇ ਦਰਸ਼ਨ ਦੀ ਤਾਂਘ ਰਹਿੰਦੀ
ਕਿਧਰੋਂ ਪਵੇ ਝੋਕਾ ਜੇ ਦੀਦਾਰ ਦਾ
ਇਸ ਸ਼ੁਭ ਦਿਹਾੜੇ ਦੀ ਸਭ ਨੂੰ ਵਧਾਈ ਹੋਵੇ
ਜੱਗ ਵਿਚ ਆਇਐ ਰੂਪ ਨਿਰੰਕਾਰ ਦਾ
ਤੇਰੇ ਚਰਨਾਂ 'ਚ ਸਿੰਦਰ ਅਰਦਾਸ ਕਰਦੀ
ਸਦਾ ਸੰਗਤਾਂ ਨੂੰਇਵੇ ਰਹੀਂ ਤਾਰਦਾ
ਅੱਜ ਸ਼ੁਭ ਦਿਹਾੜਾ ਗੁਰੂ ਜਗਜੀਤ ਅਵਤਾਰ ਦਾ

## ਸੋਹਣੇ ਰਾਗੀ

ਸਤਿਗੁਰੂ ਸੋਹਣਿਆ ਵੇ
ਤੇਰੇ ਸੋਹਣੇ ਰਾਗੀ
ਤੇਰੇ ਸਾਹਮਣੇ ਬੈਠ ਕੇ
ਰਾਗ ਸੋਹਣੇ ਪਏ ਗਾਂਵਦੇ ਨੇ।
ਇਲਾਹੀ ਬਾਣ. ਦੇ ਸ਼ਬਦ ਸੋਹਣੇ
ਤੇਰੀ ਸੰਗਤ ਸੋਹਣੀ ਨੂੰ ਪਏ ਸੁਣਾਂਵਦੇ ਨੇ।
ਅਨਮੋਲ ਦਾਤ ਬਖਸ਼ੀ ਤੁਸੀਂ ਇਨ੍ਹਾਂ ਸੋਹਣਿਆਂ ਨੂੰ
ਤਾਂ ਹੀ ਕੁਰਬਾਨ ਤੈਥੋ ਪਏ ਜਾਂਵਦੇ ਨੇ।
ਇਨ੍ਹਾਂ ਗੁਣਵਾਨ ਰਾਗੀਆਂ ਜਿਹਾ ਨਹੀਂ ਕੋਈ ਦੂਜਾ
ਇਹ ਭਾਗਾਂ ਭਰੇ ਤੇਰੇ ਦਰ ਤੇ ਸੋਭਾ ਪਾਂਵਦੇ ਨੇ
ਭਗਵਾਨ ਕ੍ਰਿਸ਼ਨ ਨਾਲ ਹੋਣ ਗੋਪੀਆਂ ਜਿਵੇਂ
ਨਾਲ ਤੇਰੇ ਇਹ ਰਾਸ ਰਚਾਂਵਦੇ ਨੇ।
ਰਿਝਾਣ ਤਾਈ ਕਾਹਨ ਨੂੰ ਸਾਜ਼ ਭਾਂਤ ਭਾਂਤ ਦੇ ਵਜਾਂਵਦੇ ਨੇ
ਕਦੀ ਸੁਣਾਈ ਸੀ ਤੁਸੀਂ ਇਨ੍ਹਾਂ ਨੂੰ ਬਾਂਸੁਰੀ
ਅੱਜ ਉਹੀ ਮਧੁਰ ਧੁਨਾਂ ਆ ਕੇ ਤੈਨੂੰ ਪਏ ਸੁਣਾਂਵਦੇਨੇ।
ਸਤਿਗੁਰੂ ਸੋਹਣਿਆ ਵੇ !
ਤੈਥੋਂ ਲੈ ਸਿੱਖਿਆ ਤੈਨੂੰ ਈ ਆ ਰਿਝਾਂਵਦੇ ਨੇ
ਨੱਚ ਕੇ ਪਵੇ ਜੇ ਕਾਹਨ ਨੂੰ ਮਨਾਵਣਾ
ਤਾਂ ਪੈਰਾਂ ਹੱਥ ਵਿਚ ਬੰਨ੍ਹ ਘੁੰਗਰੂ
ਨੱਚ ਨੱਚ ਬਾਵਰੇ ਹੋ ਜਾਂਵਦੇ ਨੇ
ਨੱਚਣ ਨੂੰ ਸੰਗਤ ਦਾ ਵੀ ਜੀਅ ਕਰਦਾ
ਜਦੋਂ ਇਹ ਇਕਸੁਰ ਹੋ ਸਾਰੇ ਗਾਂਵਦੇ ਨੇ
ਸਤਿਗੁਰੂ ਸੋਹਣਿਆ ਵੇ ! ਤੇਰੇ ਸੋਹਣੇ ਰਾਗੀ

## ਤਾਊਸ

ਧੰਨ ਤੇਰੀ ਤਾਊਸ ਜਿਹਨੂੰ ਤੂੰ ਵਜਾਉਨਾ ਏਂ
ਧੰਨ ਧੰਨ ਬੋਲਣ ਤਾਰਾਂ ਜਦੋਂ ਪੋਟੇ ਤੂੰ ਛੁਹਾਉਨਾ ਏ
ਧੰਨ ਧੰਨ ਸੰਗਤ ਤੇਰੀ, ਜਿਸ ਨੂੰ ਤੂੰ ਸੁਣਾਉਨਾ ਏਂ
ਸੁਣ ਤਾਊਸ ਤੇਰੀ, ਪੰਛੀ ਉੱਡਣਾ ਭੁੱਲ ਜਾਂਦੇ ਨੇ।
ਧੰਨ ਧੰਨ ਉਹ ਵੀ ਸੁਰ ਵਿਚ ਗਾਂਦੇ ਨੇ।
ਸੁਣ ਕੇ ਤਾਊਸ ਤੇਰੀ ਉਸਤਾਦ ਆਪਾ ਭੁੱਲ ਜਾਂਦੇ ਨੇ।
ਧੰਨ ਧੰਨ ਬੋਲਣ ਉਹ ਵੀ, ਜੋ ਉਸਤਾਦ ਅਖਵਾਂਦੇ ਨੇ।
ਧੰਨ ਧੰਨ ਤੇਰੇ ਬੱਚੇ, ਜਿਨ੍ਹਾਂ ਨੂੰ ਰਾਗ ਸਿਖਾਉਨਾ ਏਂ।
ਧੰਨ ਧੰਨ ਬੋਲਣ ਜਿਨ੍ਹਾਂ ਨੂੰ ਪਾਸ ਬਿਠਾਉਨਾ ਏਂ।
ਤਾਊਸ ਸੋਚਦੀ ਕਿੱਥੇ ਸਿਰਤਾਜ ਮੇਰਾ।

ਤਾਊਸ ਸੋਚਦੀ ਕਿੱਥੇ ਗਰੀਬ ਨਿਵਾਜ਼ ਮੇਰਾ।
ਤਾਊਸ ਸੋਚਦੀ ਕਿੱਥੇ ਜਿਸ ਵਧਾਇਆ ਮਾਨ ਮੇਰਾ।
ਸਾਜ਼ ਤੇਰੇ ਪ੍ਰਾਪਤ ਤੇਰੀ ਛੋਹ ਵਾਲੇ ਸੋਚਦੇ ਨੇ
ਕਿੱਥੇ ਤੁਰ ਗਏ ਨੇ ਕਦਰਦਾਨ ਮੇਰੇ।

## ਸੁਲੱਖਣੀ ਘੜੀ

ਅੱਜ ਘੜੀ ਸੁਲੱਖਣੀ ਆਈ ਏ
ਦਿੱਲੀ ਵਿਚ ਚਰਨ ਤੁਸਾਂ ਨੇ ਪਾਏ ਨੇ
ਧੰਨਵਾਦੀ ਹਾਂ ਆਪ ਦੇ
ਰਸਨਾ ਤੋਂ ਸ਼ਬਦ ਸੁਣਾਏ ਨੇ
ਵਡਭਾਗੀ ਹੋ ਗਈ ਸੰਗਤ ਦਿੱਲੀ ਦੀ
ਸੋਹਣੇ ਦਰਸ ਗੁਰਾਂ ਦਿਖਲਾਏ ਨੇ
'ਸਿੰਦਰ' ਦੀ ਖੁਸ਼ੀ ਦਾ ਅੱਜ ਅੰਤ ਨਹੀਂ
ਚਰਨ ਦਿੱਲੀ ਵਿਚ ਅੱਜ ਪਾਏ ਨੇ।

## ਛਤਰ

ਸੋਹਣਾ ਛਤਰ ਸੀਸ ਤੇ ਝੁੱਲ ਰਿਹਾ ਏ
ਸਤਿਗੁਰੂ ਆਸਣ ਤੇ ਸੋਭਾ ਪਾ ਰਹੇ ਨੇ
ਚੌਰ ਸੋਹਣੀ ਸੀਸ ਤੇ ਹੋ ਰਹੀ ਏ
ਸਾਹਮਣੇ ਬੈਠ ਕੇ ਰਾਗੀ ਸੋਹਣੇ
ਮਧੁਰ ਧੁਨਾਂ ਵਿਚ ਬਾਣੀ ਰਾਗਾਂ ਵਿਚ ਗਾ ਰਹੇ ਨੇ
ਸਤਿਗੁਰੂ ਜੀ ਆਪ ਮੁੱਖ ਤੋਂ ਸ਼ਬਦ ਉਚਾਰਦੇ ਨੇ
ਸੋਹਣੀਆਂ ਸੰਗਤਾਂ ਨੂੰ ਨਿਹਾਲ ਕਰੀ ਜਾ ਰਹੇ ਨੇ
ਸੁਖਦੇਵ - ਮੋਹਨ - ਘੁੱਲਾ ਭਾ ਜੀ ਦੀਆਂ
ਅਵਾਜ਼ਾਂ ਨੇ ਜਾਦੂ ਵਿਖਾਇਆ ਏ
ਸੋਨੂੰ ਨੇ ਵੀ ਤਬਲੇ ਤੇ ਸਾਥ ਨਿਭਾਇਆ ਏ
ਆਈ ਏ ਅਵਾਜ਼ ਸਿਤਾਰ ਦੀ ਮਧੁਰ -
ਇਕ ਨਿੱਕੇ ਜਿਹੇ ਬੱਚੇ ਨੇ ਸਾਰੰਗੀ ਨੂੰ ਸੰਭਾਲਿਆ ਏ
ਪ੍ਰਭਜੀਤ ਨੇ ਬਾਂਸਰੀ ਦੀਆਂ ਮਧੁਰ ਧੁਨਾਂ ਨਾਲ
ਸਤਿਗੁਰੂ ਅਤੇ ਸੰਗਤ ਨੂੰ ਰਿਝਾ ਲਿਆ ਏ
ਸੋਨੇ ਤੇ ਸੁਹਾਗਾ ਲੰਡਨ ਤੋਂ ਆ ਕੇ ਪਿੰਕੀ ਨੇ
ਵੀ ਤਬਲਾ ਖ਼ੂਬ ਸੰਭਾਲਿਆ ਏ
ਡਿੱਠੇ ਸਭੇ ਥਾਂਵ ਨਹੀਂ ਤੁਧ ਜੇਹਿਆ
ਸਤਿਗੁਰਾਂ ਨੇ ਸਾਨੂੰ ਗਲ਼ ਲਾ ਲਿਆ ਏ।

*ਇਕ ਮੇਲੇ ਦੌਰਾਨ ਸ਼ਾਮ ਦੇ ਦੀਵਾਨ ਵੇਲੇ ਇਹ ਨਜ਼ਾਰਾ ਲਿਖਿਆ ਸੀ।*

## ਦਰਸ਼ਨ

ਦਰਸ਼ਨ ਸਤਿਗੁਰੂ ਦਾ
ਜਿਵੇਂ ਚੰਨ ਚੜ੍ਹਿਆ
ਬਚਨ ਸਤਿਗੁਰ ਦੇ
ਜਿਵੇਂ ਅੰਮ੍ਰਿਤ ਵਰ੍ਹਿਆ
ਕਰਕੇ ਦਰਸ਼ਨ ਸਤਿਗੁਰ ਦੇ
ਮੇਰਾ ਹਿਰਦਾ ਠਰਿਆ
ਖਾਲੀ ਨਾ ਕੁਝ ਦਿਸਦਾ
ਸਭ ਕੁਝ ਹੈ ਅੱਜ
ਭਰਿਆ-ਭਰਿਆ
ਦਰਸ਼ਨ ਸਤਿਗੁਰ ਦੇ
ਜਿਵੇਂ ਚੰਨ ਚੜ੍ਹਿਆ।

## ਬਿਦੂਰ ਦੀ ਕੁਟੀਆ

*(ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਨੇ ਜਦੋਂ 'ਸਿੰਦਰ' ਦੇ ਘਰ ਅਚਾਨਕ ਦਰਸ਼ਨ ਦਿੱਤੇ ਸਨ ਤਾਂ ਇਹ ਪੰਗਤੀਆਂ ਫੁਰੀਆਂ ਸਨ — 14-5-1994 ਦੀ ਗੱਲ ਏ)*

ਕਿੱਥੇ ਨਿਮਾਣੇ ਜਿਹੇ ਬਿਦੂਰ ਦੀ ਕੁਟੀਆ
ਤੇ ਕਿੱਥੇ ਤੂੰ ਠਾਕੁਰ ਉੱਚ ਭਗਵਾਨਾ
ਬਿਦੂਰ ਤਾਂ ਗੁਣੀ ਸੀ ਗਿਆਨੀ ਸੀ
ਮੈਂ ਨਿਮਾਣੀ ਤਾਂ ਅਵਗੁਣਾਂ ਦੀ ਭਰੀ ਹੋਈ ਹਾਂ
ਪਰ ਤੂੰ ਤਾਂ ਭਗਵਾਨ ਹੋਣ ਦਾ ਫਰਜ਼ ਨਿਭਾ ਗਿਉਂ
ਘਰ ਆਪਣਾ ਸਮਝ ਚਰਨ ਪਾਣ ਆ ਗਿਉਂ
ਧੰਨਵਾਦ ਲਈ ਲਫ਼ਜ਼ ਢੂੰਡਦੀ ਸਾਂ
ਫਿਰ ਧਿਆਨ ਆਇਆ
ਇਹ ਤਾਂ ਤੇਰਾ ਆਪਣਾ ਘਰ ਏ।

## ਖਿੜਿਆ-ਖਿੜਿਆ

ਜਦੋਂ ਵੀ ਮੈਂ ਸਤਿਗੁਰ ਨੂੰ ਤੱਕਿਆ ਏ
ਖਿੜਿਆ-ਖਿੜਿਆ ਨਿਖਰਿਆ-ਨਿਖਰਿਆ
ਉਜਲਾ-ਉਜਲਾ ਪਵਿੱਤਰ-ਪਵਿੱਤਰ
ਸੱਜਰਾ-ਸੱਜਰਾ ਜਾਪਿਆ ਏ
ਗੁਲਾਬ ਦੇ ਸੱਜਰੇ ਖਿੜੇ ਫੁੱਲ ਵੀ
ਸਤਿਗੁਰੂ ਦੀ ਤਾਜ਼ਗੀ ਅੱਗੇ
ਸ਼ਰਮਾ ਜਾਂਦੇ ਨੇ।

## ਸਤਿਗੁਰੂ

ਸਤਿਗੁਰੂ ਦਾ ਨਾਮ ਲੈਣ ਨਾਲ
ਹਿਰਦੇ ਠੰਢ ਪੈਂਦੀ ਏ
ਸਤਿਗੁਰੂ ਦਾ ਦਰਸ਼ਨ ਕਰਨ ਨਾਲ
ਅੱਖੀਆਂ ਦੀ ਤਪਤ ਬੁਝਦੀ ਏ
ਸਤਿਗੁਰ ਦੇ ਚਰਨ ਪਰਸਨ ਨਾਲ
ਮਲ ਜਨਮ-ਜਨਮ ਦੀ ਲਹਿੰਦੀ ਏ॥
ਸਤਿਗੁਰੂ ਇਸੇ ਲਈ ਤਾਂ 'ਸਿੰਦਰ'
ਮੁੜ-ਮੁੜ ਤੇਰੇ ਦੁਆਰੇ ਆਉਂਦੀ ਏ।

## ਕੋਟਿ ਪੈਂਡਾ

ਸਤਿਗੁਰੂ ਝੋਲੀਆਂ ਭਰ ਦੇਵੇ
ਤੁਸੀਂ ਝੋਲੀਆਂ ਫੈਲਾ ਕੇ ਵੇਖੋ
ਸਤਿਗੁਰੂ ਕੋਟਿ ਪੈਂਡਾ ਅੱਗੇ ਹੋਇ ਲੇਤ ਹੈ
ਤੁਸੀਂ ਇਕ ਕਦਮ ਉਸ ਵੱਲ ਉਠਾ ਕੇ ਤਾਂ ਵੇਖੋ
ਭੁੱਖ ਨੰਗ ਕੱਢ ਦੇਵੇ ਸਾਰੀ
ਤੁਸੀਂ ਸੱਚੇ ਮਨੋ ਉਸ ਨੂੰ ਧਿਆ ਕੇ ਵੇਖੋ
ਮਾਨ ਹੰਕਾਰ ਨੂੰ ਰੱਖ ਕੇ ਇਕ ਪਾਸੇ
ਤੁਸੀਂ ਨਿਰਮਲ ਮਨ ਬਣਾ ਕੇ ਵੇਖੋ
ਇਕ ਮਨ ਇਕ ਚਿੱਤ 'ਸਿੰਦਰ' ਉਸ ਨੂੰ ਧਿਆ ਕੇ ਵੇਖੋ।

## ਮਿਹਰ ਤੱਕਣੀ

ਸਤਿਗੁਰ ਤੇਰੀ ਮਿਹਰ ਤੱਕਣੀ
ਵਿਚ ਡਾਢਾ ਨਿੱਘ ਹੈ
ਤੱਕਿਆ ਜਦ ਤੂੰ ਮੁਸਕਾ ਕੇ
ਆਪ ਭੁੱਲ ਗਿਆ ਮੈਨੂੰ
ਲੋਕੀਂ ਭਾਵੇਂ ਕਮਲੀ ਆਖਣ
ਜੀਅ ਕਰਦੈ ਛੂਹ ਲਵਾਂ ਮੈਂ ਤੈਨੂੰ
ਤੇਰੀ ਸ਼ਰਨ ਵਿਚ ਡਾਢਾ ਸੁਖ ਹੈ
ਇਹੋ ਕਹਿਣਾ ਹੈ ਬਸ ਤੈਨੂੰ।

## ਸਭ ਤੇਰਾ ਹੈ

ਇਹ ਘਰ ਇਹ ਥਾਂ
ਸਭ ਤੇਰਾ ਹੈ ਸਭ ਤੇਰਾ ਹੈ
ਇਹ ਬਾਪ ਇਹ ਮਾਂ
ਇਹ ਭੈਣ ਇਹ ਭਰਾ
ਇਹ ਪੁੱਤ ਇਹ ਧੀਆਂ
ਸਭ ਤੇਰਾ ਹੈ ਸਭ ਤੇਰਾ।
ਇਹ ਬਗੀਆ ਇਹ ਗੁਲਿਸਤਾਂ
ਇਹ ਸ਼ਹਿਰ ਇਹ ਗਰਾਂ
ਮੈਨੂੰ ਹੋਰ ਕੀ ਚਾਹੀਦਾ ਏ
ਜਦ ਸਤਿਗੁਰੂ ਤੂੰ ਮੇਰਾ ਤੂੰ ਮੇਰਾ ਹੈਂ ।
ਜਗਜੀਤ ਪਾਤਸ਼ਾਹ ਪਿਆਰੇ
ਤੇਰੇ ਨਾਲ ਹੈ ਜੱਗ ਰੋਸ਼ਨ
ਬਾਕੀ ਸਭ ਅੰਧੇਰਾ ਹੈ — ਅੰਧੇਰਾ ਹੈ।
ਇਹ ਘਰ ਇਹ ਥਾਂ
ਸਭ ਤੇਰਾ ਹੈ ਸਭ ਤੇਰਾ ਹੈ।

## ਜੀਵਨ ਦਾ ਸੁਖ

ਮੇਰੇ ਪਾਤਸ਼ਾਹ ਗੁਰੂ ਜਗਜੀਤ ਸਿੰਘ
ਜਦੋਂ ਦਾ ਤੇਰੇ ਚਰਨਾਂ ਨਾਲ ਮੱਥਾ ਛੁਹਾ ਲਿਆ ਏ
ਹਰ ਸੁਖ ਜੀਵਨ ਦਾ ਮੈਂ ਪਾ ਲਿਆ ਏ
ਜੀਵਨ ਜਾਚ ਬਦਲ ਗਈ ਏ ਮੇਰੀ
ਜਦੋਂ ਦਾ ਹੱਥ ਸਿਰ ਤੇ ਧਰਾ ਲਿਆ ਏ
ਜਨਮ-ਜਨਮ ਦੀ ਮੈਲ ਲੱਥ ਗਈ ਏ
ਜਦੋਂ ਦਾ ਤੇਰੇ ਦਰ ਤੇ ਸੀਸ ਝੁਕਾ ਲਿਆ ਏ
ਬਚਨ ਤੇਰੇ ਮੰਨ ਕੇ ਤੇ ਸੁਖਸਾਰੀ ਦੁਨੀਆ
ਦਾ ਮੈਂ ਪਾ ਲਿਆ ਏ
ਤੂੰ ਹੀ ਤੂੰ ਦਿਸਦਾ ਏਂ ਜਦੋਂ ਦਾ ਤੂੰ
ਸਾਨੂੰ ਆਪਣਾ ਬਣਾ ਲਿਆ ਏ
ਸਾਰੀਆਂ ਆਸਾਂ ਪੂਰਨ ਕੀਤੀਆਂ ਨੇ
ਭੁੱਖਾਂ ਜਨਮਾਂ-ਜਨਮਾਂ ਦੀਆਂ ਕੱਢ ਦਿੱਤੀਆਂ ਨੇ
ਸਭੋ ਕੁਝ ਮਿਲ ਗਿਆ ਏ ਸਾਨੂੰ
ਜਦੋਂ ਦਾ ਆਪਾ ਮਿਟਾ ਲਿਆ ਏ
ਲੋਕੀਂ ਭਾਵੇਂ ਕਮਲੀ ਆਖਦੇ ਨੇ
ਪਰ ਮੈਂ ਤਾਂ ਤੇਰੀ ਚਰਨੀਂ ਲੱਗ ਕੇ
ਖ਼ੁਦ ਨੂੰ ਸਿਆਣੀ ਬਣਾ ਲਿਆ ਏ
ਮੇਰੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਜਦੋਂ ਦਾ ਤੇਰੇ ਚਰਨਾਂ ਨਾਲ ਮੱਥਾ ਛੁਹਾ ਲਿਆ ਏ
ਅਸਾਂ ਅਨਮੋਲ ਖ਼ਜ਼ਾਨਾ ਪਾ ਲਿਆ ਏ
ਸੁਖ ਸਾਰਾ ਜੀਵਨ ਦਾ ਅਸਾਂ ਪਾ ਲਿਆ ਏ।

## ਧੂੜੀ ਚਰਨਾਂ ਦੀ

ਮੇਰੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਤੈਨੂੰ ਸ਼ਰਧਾ ਦੇ ਅਰਘ ਚੜ੍ਹਾਉਣ ਆਈ
ਭਰੀ ਪਈ ਸੀ ਮੈਲ ਮਨ ਅੰਦਰ
ਤੇਰੇ ਚਰਨਾਂ ਦੀ ਧੂੜੀ ਨਾਲ ਧੋਣ ਆਈ
ਬੈਠ ਕੇ ਦੋ ਘੜੀ ਤੇਰੇ ਚਰਨਾਂ ਵਿਚ
ਦੁਖੜੇ ਦਿਲਾਂ ਦੇ ਮੈਂ ਸੁਨਾਉਣ ਆਈ
ਕ੍ਰਿਪਾ ਕਰਕੇ ਭੁੱਲਾਂ ਸਾਰੀਆਂ ਬਖਸ਼ ਦਿਉ
ਭੁੱਲਾਂ ਸਾਰੀਆਂ ਆਪਣੀਆਂ 'ਸਿੰਦਰ' ਬਖਸ਼ਾਉਣ ਆਈ
ਤੇਰੇ ਦਰ ਤੇ ਸੀਸ ਝੁਕਾਉਣ ਆਈ
ਚੱਲ ਕੇ ਦੂਰੋਂ ਮੈਂ ਧੂੜੀ ਚਰਨਾਂ ਦੀ
ਮਸਤਕ ਤੇ ਲਾਉਣ ਆਈ।

## ਨਿਆਰਾ ਪੰਥ

ਇਹ ਸਾਡਾ ਨਾਮਧਾਰੀ ਪੰਥ ਬੜਾ ਨਿਆਰਾ ਏ
ਨਿਆਰਾ ਨਹੀਂ ਇਹ ਪੰਥ ਬੜਾ ਪਿਆਰਾ ਏ
ਸਤਿਗੁਰੂ ਸਾਡੇ ਨਾਮ ਜਪਾਂਦੇ ਨੇ
ਕਲਿਜੁਗ ਦੇ ਵਿਚ ਸਤਿਜੁਗ ਲਾਂਦੇ ਨੇ
ਸਭ ਸ੍ਰਿਸ਼ਟੀ ਦਾ ਭਲਾ ਮਨਾਂਦੇ ਨੇ
ਕਹਿੰਦੇ ਨੇ ਸਭ ਜੀਵ-ਜੰਤੂ ਨੂੰ ਕਰੋ ਪਿਆਰ
ਸੱਚ ਸੁੱਚ ਸੰਜਮ ਦਾ ਕਰ ਪ੍ਰਚਾਰ
ਸਭ ਸ੍ਰਿਸ਼ਟੀ ਤੇ ਕਰ ਉਪਕਾਰ
ਸੁਖੀ ਵੱਸੋ ਵਿਚ ਸੰਸਾਰ
ਇਹ ਜੱਗ ਜੋਗੀ ਵਾਲਾ ਫੇਰਾ ਏ
ਸੱਚ ਦੱਸਦਾ ਸਤਿਗੁਰੂ ਮੇਰਾ ਏ।

## ਸਤਿਗੁਰੂ ਦੀ ਕਰਾਮਾਤ

ਇਹ ਸੁਖ ਸਭ ਤੇਰੀ ਕਰਾਮਾਤ ਏ
ਵਰਨਾ ਸਾਨੂੰ ਕਿਸੇ ਨਹੀਂ ਸੀ ਪੁੱਛਣਾ
ਜਿਹੜੀ ਸਾਡੀ ਜਾਤ ਏ —
ਡਾਢੇ ਕਲਿਜੁਗ ਵਿਚ ਹੱਥ ਸਿਰ ਤੇ ਰੱਖਿਆ
ਵਰਨਾ ਜੀਣਾ ਹੋ ਜਾਣਾ ਸੀ ਮੁਸ਼ਕਿਲ
ਜਿਹੜੀ ਅੱਜ ਹਾਲਾਤ ਏ
ਹੋਰ-ਹੋਰ-ਹੋਰ ਦੀ ਲਿਵ ਲੱਗੀ
ਮੁੱਕ ਗਏ ਨੇ ਸਿਦਕ ਸਭ ਦੇ
ਸਾਨੂੰ ਤਾਂ ਸਤਿਗੁਰੂ ਦੇ ਚਰਨਾਂ ਵਿਚ ਆ ਕੇ
ਮਿਲ ਜਾਂਦੀ ਨਜਾਤ ਏ
ਦਰਸ਼ਨ ਕਰ ਕੇ ਭਰ ਜਾਂਦੇ ਨੇ ਖਾਲੀ ਕਾਸੇ
ਮਿਲ ਜਾਂਦੀ ਅਨਮੋਲ ਜਾਇਦਾਦ ਏ
ਹੋਰ ਕੋਈ ਸਾਡੀ ਬਹੁਤੀ ਮੰਗ ਨਹੀਂ
ਦਰਸ਼ਨ ਗੁਰੂ ਜਗਜੀਤ ਦਾ ਅਨਮੋਲ ਸੁਗਾਤ ਏ
ਕਰਕੇ ਦਰਸ਼ਨ ਸਤਿਗੁਰੂ ਦਾ
ਹੋ ਜਾਂਦੀ ਸਫਲੀ ਪ੍ਰਭਾਤ ਏ
ਜਗਜੀਤ ਬਣ ਕੇ ਜਗ ਜਿੱਤ ਲਿਆ ਸਾਰਾ
ਅੱਜ ਸਭ ਸੁਖਾਂ ਦੀ ਹੁੰਦੀ ਪਈ ਬਰਸਾਤ ਏ
ਇਹ ਸੁਖ ਸਾਰੇ ਸਤਿਗੁਰੂ ਦੀ ਕਰਾਮਾਤ ਏ।

## ਦਰ ਤੇਰੇ

ਸਤਿਗੁਰੂ ਆਈ ਸਾਂ ਦਰ ਤੇਰੇ
ਝੋਲੀਆਂ ਭਰ ਚੱਲੀ ਆਂ
ਸਤਿਗੁਰੂ ਆਈ ਸਾਂ ਦਰ ਤੇਰੇ
ਦਰਸ਼ਨ ਕਰ ਚੱਲੀ ਆਂ
ਸਤਿਗੁਰੂ ਆਈ ਸਾਂ ਦਰ ਤੇਰੇ
ਦੁਖ-ਸੁਖ ਦੱਸ ਮਨ ਹੌਲਾ ਕਰ ਚੱਲੀ ਆਂ
ਸਤਿਗੁਰੂ ਆਈ ਸਾਂ ਦਰ ਤੇਰੇ
ਹੋਲੇ ਆਈ ਸੰਗਤ ਦਾ ਦਰਸ਼ਨ ਕਰ ਚੱਲੀ ਆਂ
ਸਤਿਗੁਰੂ ਆਈ ਸਾਂ ਦਰ ਤੇਰੇ
ਫਿਰ ਆਉਣ ਦੀ ਕਾਮਨਾ ਕਰ ਚੱਲੀ ਆਂ।

—o—

ਸਤਿਗੁਰੂ ਬਰਕਤਾਂ ਕਰ ਦਿਉ
ਸਤਿਗੁਰੂ ਝੋਲੀਆਂ ਭਰ ਦਿਉ
ਸਤਿਗੁਰੂ ਚਰਨ ਪਰਸ ਲੈਣ ਦਿਉ
ਸਤਿਗੁਰੂ ਬਚਨ ਸੁਣ ਲੈਣ ਦਿਉ
ਸਤਿਗੁਰੂ ਘੜੀ ਲਾਗੇ ਬੈਠ ਲੈਣ ਦਿਉ
ਸਤਿਗੁਰੂ ਕੇਵਲ ਇਹੀ ਤਾਂ 'ਸਿੰਦਰ' ਚਾਹੁੰਦੀ ਏ
ਸਤਿਗੁਰੂ ਇਸੇ ਲਈ ਤਾਂ ਮੁੜ-ਮੁੜ
ਦਰ ਤੇਰੇ ਆਉਂਦੀ ਏ
ਸਤਿਗੁਰੂ ਇਸੇ ਲਈ ਤਾਂ 'ਸਿੰਦਰ'
ਤੇਰੇ ਸਦਾ-ਸਦਾ ਗੁਣ ਗਾਉਂਦੀ ਏ।

## ਬੰਦਿਆ ਜੇ ਕੁਝ ਕਰਨਾ ਈ ਤਾਂ

ਬੰਦਿਆ ਜੇ ਕੁਝ ਕਰਨਾ ਈ ਤਾਂ
ਸੂਰਜ ਵਾਂਗੂੰ ਤਪਦਾ ਜਾ
ਧਰਤੀ ਦੀ ਸੇਵਾ ਕਰਦਾ ਜਾ
ਚੰਨ ਵਾਂਗੂੰ ਤੂੰ ਰੋਸ਼ਨੀ ਕਰਦਾ ਜਾ
ਪੇੜਾਂ ਵਾਂਗੂੰ ਅਡੋਲ ਤੂੰ
ਠੰਡੀ ਛਾਇਆ ਕਰਦਾ ਜਾ
ਦਰਿਆ ਵਾਂਗੂੰ ਤੂੰ
ਆਪਣੇ ਰਾਹੀਂ ਚਲਦਾ ਜਾ
ਠੰਡੀ ਪਉਣ ਵਾਂਗ ਤੂੰ ਵਗਦਾ ਜਾ
ਪਤੰਗੇ ਵਾਂਗੂੰ ਤੂੰ ਦੀਪਕ ਤੇ
ਜਲਦਾ ਜਾ, ਜਲਦਾ ਜਾ
ਭਵਰੇ ਵਾਂਗੂੰ ਤੂੰ ਫੁੱਲਾਂ ਤੇ
ਮਰਦਾ ਜਾ, ਮਰਦਾ ਜਾ
ਸਤਿਗੁਰੂ ਚੰਨ ਤੇ ਤੂੰ
ਚਕੋਰ ਵਾਂਗੂੰ ਬਣਦਾ ਜਾ
ਸਤਿਗੁਰੂ ਤੇ ਰੱਖ ਕੇ ਭਰੋਸਾ
ਆਪਣੇ ਕੰਮ ਤੂੰ ਕਰਦਾ ਜਾ
ਇਕ ਦਿਨ ਤੇਰਾ ਆਵੇਗਾ ਜ਼ਰੂਰ
ਤੂੰ ਸਿਦਕ ਭਰੋਸਾ ਰੱਖ ਕੇ
ਅਰਜ਼ੋਈਆਂ ਕਰਦਾ ਜਾ
ਬੰਦਿਆ ਜੇ ਕੁਝ ਕਰਨਾ ਈ ਤਾਂ
ਚੰਗਾ-ਚੰਗਾ ਕੁਝ ਕਰਦਾ ਜਾ
'ਸਿੰਦਰ' ਦੀਆਂ ਪੂਰਨ ਹੋਈਆਂ ਆਸਾਂ
ਤੂੰ ਵੀ ਆਸਾਂ ਕਰਦਾ ਜਾ।

## ਨਾਮਧਾਰੀ

ਸਵਾ ਪਹਿਰ ਰਾਤ ਰਹਿੰਦੀ ਜਦੋਂ ਲੋਕੀਂ ਗੂੜ੍ਹੀ ਨੀਂਦਰਾਂ ਵਿਚ ਸਉਂਦੇ ਨੇ
ਨਾਮਧਾਰੀ ਉਸ ਵੇਲੇ ਉਠ ਸਣੇ ਕੇਸੀਂ ਨਹਾਉਂਦੇ ਨੇ
ਸਣੇ ਕੇਸੀਂ ਕਰ ਇਸ਼ਨਾਨ ਮਾਰ ਚੌਂਕੜਾ ਸਮਾਧੀਆਂ ਲਗਾਉਂਦੇ ਨੇ
ਲਗਾ ਕੇ ਸਮਾਧੀ ਨਾਮ ਗੁਰੂ ਨਾਨਕ ਦਾ ਧਿਆਉਂਦੇ ਨੇ
ਦੋ ਵਜੇ ਦਾ ਜੇ ਹੁਕਮ ਕੀਤਾ ਸੱਚੇ ਪਾਤਸ਼ਾਹ
ਨਾਮਧਾਰੀ ਆ ਕੇ ਧਰਮਸ਼ਾਲਾ ਇਕ ਵਜੇ ਜੋਤ ਚਾ ਜਗਾਉਂਦੇ ਨੇ
ਜੋਤ ਜਗਾ ਕੇ ਸੱਚੇ ਮਨੋਂ ਨਾਮ ਇਹ ਧਿਆਉਂਦੇ ਨੇ
ਬੱਚੇ-ਬਜ਼ੁਰਗ-ਨੌਜਵਾਨ ਮਾਈ-ਭਾਈ ਬੜੇ ਉਤਸ਼ਾਹ ਨਾਲ
ਕਾਹਲੀ-ਕਾਹਲੀ ਗੁਰਦੁਆਰੇ ਵੱਲ ਆਉਂਦੇ ਨੇ
ਆਸਣ ਵਿਛਾ ਕੇ ਚੌਂਕੜਾ ਲਗਾ ਕੇ ਸਾਧ ਸੰਗਤ
ਸਾਰੇ ਜੀਵ ਸਤਿਜੁਗੀ ਦਿੱਸ ਆਉਂਦੇ ਨੇ
ਜਿੱਤਿਆ ਏ ਨੀਂਦ ਨੂੰ ਇਨ੍ਹਾਂ ਪਿਆਰਿਆਂ ਨੇ
ਭਾਵੇਂ ਦਿਨੇ ਘਰ ਗ੍ਰਹਿਸਤੀ ਦੀ ਜ਼ੁੰਮੇਵਾਰੀ ਖ਼ੂਬ ਨਿਭਾਉਂਦੇ ਨੇ
ਸੱਚੀ ਮੁਚੀ ਕਿਰਤ ਕਰਦੇ - ਸੁੱਚਾ ਇਹ ਖਾਂਦੇ ਨੇ
ਸੋਹਣੇ ਬਸਤਰ ਚਿੱਟੇ ਨਾਮਧਾਰੀ ਕਾਟ ਦੇ ਪਾਉਂਦੇ ਨੇ
ਪਹਿਰ ਰਾਤ ਰਹਿੰਦੀ ਅਰਦਾਸ ਕਰਕੇ ਨਾਮ ਜਪਦੇ
ਫਿਰ ਚੜ੍ਹੇ ਦਿਵਸ ਗੁਰਬਾਣੀ ਇਹ ਗਾਉਂਦੇ ਨੇ
ਭਿੰਨੀ ਰੈਨੜੀਏ ਚਾਮਕਣ ਤਾਰੇ - ਜਾਗੇ ਸੰਤ ਜਨਾ ਮੇਰੇ ਰਾਮ ਪਿਆਰੇ
ਗੁਰਬਾਣੀ ਦੀਆਂ ਤੁਕਾਂ ਸੱਚ ਕਰ ਕੇ ਵਿਖਾਉਂਦੇ ਨੇ
ਹੁਕਮ ਸਤਿਗੁਰੂ ਦਾ ਮੰਨ ਕੇ, ਖੁਸ਼ੀਆਂ ਗੁਰੂ ਦੀਆਂ ਝੋਲੀ 'ਚ ਪਾਉਂਦੇ ਨੇ
ਨਾਮ ਜਪਣ ਕਰਕੇ ਨਾਮਧਾਰੀ ਸਾਰੇ ਨਾਮਧਾਰੀ ਅਖਵਾਉਂਦੇ ਨੇ।

*(ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਸੀ ਸਵੇਰੇ 2 ਵਜੇ ਪ੍ਰਯੋਗ ਵਿਚ ਆਇਆ ਕਰੋ। ਉਸ ਟਾਈਮ ਇਹ ਕਵਿਤਾ ਬਣੀ ਸੀ — 10 ਕੁ ਸਾਲ ਪਹਿਲਾਂ ਦੀ ਗੱਲ ਏ — ਸਾਲ ਯਾਦ ਨਹੀਂ ਰਹਿ ਸਕਿਆ ਕਿਉਂਕਿ ਲਿਖਿਆ ਨਹੀਂ ਸੀ।)*

# ਸ੍ਰੀ ਸਤਿਗੁਰੂ ਜੀ ਨੂੰ ਜੀ-ਆਇਆਂ ਕਹਿੰਦਿਆਂ

ਵੱਡੇ ਭਾਗੀਂ ਅੱਜ ਸਤਿਗੁਰੂ ਮਿਲਿਆ
ਤਨ ਮਨ ਸਾਡਾ ਕਮਲ ਵਾਂਗੂੰ ਹੈ ਖਿੜਿਆ
ਤਹਿ ਦਿਲੋਂ ਸੁਆਗਤ ਅਸਾਂ ਹੈ ਕਰਿਆ
ਤਪਤ ਬੁਲੰਦੀ ਠੰਡੀ ਹੋ ਗਈ
ਤਨ ਮਨ ਸਾਡਾ ਹੈ ਅੱਜ ਠਰਿਆ
ਦਿੱਲੀ ਦੀ ਸੰਗਤ ਅੱਜ ਵਡਭਾਗੀ ਹੋਈ
ਸਤਿਗੁਰੂ ਕ੍ਰਿਪਾ ਦਾ ਮੀਂਹ ਅੱਜ ਵਰ੍ਹਿਆ
ਜੀ ਆਇਆਂ ਨੂੰ ਸਤਿਗੁਰੂ ਜੀ, ਤੁਸੀਂ ਦਿੱਲੀ ਆਏ
ਜੀ ਆਇਆਂ ਨੂੰ ਸਤਿਗੁਰੂ ਜੀ ਸੋਹਣੇ ਦਰਸ ਵਿਖਾਏ
ਕਿਵੇਂ ਸੁਆਗਤ ਕਰੀਏ ਆਪਦਾ - ਸਾਨੂੰ ਸਮਝ ਨਾ ਆਏ
ਚੁਣ-ਚੁਣ ਕਲੀਆਂ ਹਾਰ ਪਰੋਈਏ
ਜਾਂ ਗੁਲਾਬਾਂ ਨੂੰ ਤੁਹਾਡੀ ਚਰਨੀਂ ਧਰੀਏ
ਫੁੱਲਾਂ ਵਾਂਗੂੰ ਹਨ ਅਸੀਂ ਰਾਹਵਾਂ ਵਿਚ ਨੈਣ ਵਿਛਾਏ
ਤੁਸੀਂ ਦਿੱਲੀ ਆਏ - ਤੁਸੀਂ ਸੋਹਣੇ ਦਰਸ ਵਿਖਾਏ
ਸਤਿਗੁਰੂ ਜੀ ਤੁਸੀਂ ਦਿੱਲੀ ਆਏ
'ਸਿੰਦਰ' ਦੀ ਸੱਧਰ ਅੱਜ ਪੂਰੀ ਹੋਈ
ਤੁਸੀਂ ਦਿੱਲੀ ਦੀ ਸੰਗਤ ਨੂੰ ਤਾਰਨ ਆਏ
ਤੁਸੀਂ ਦਿੱਲੀ ਆਏ ਤੁਸੀਂ ਸੋਹਣੇ ਦਰਸ ਦਿਖਾਏ।

## ਤੰਦਰੁਸਤੀ

ਸਾਰੀ ਲੁਕਾਈ ਨੂੰ ਸੁਖ ਦੇਣ ਵਾਲਿਓ
ਸੁਖਾਂ ਤੁਹਾਡੀਆਂ ਤੁਹਾਡੇ ਤੋਂ ਮੰਗਦੇ ਹਾਂ
ਤੁਹਾਡੀ ਤੰਦਰੁਸਤੀ ਸਦਾ ਬਣੀ ਰਵ੍ਹੇ
ਇਹੀ ਅਰਦਾਸਾਂ ਅੱਜ ਪਏ ਕਰਦੇ ਹਾਂ
ਉਮਰਾਂ ਸਾਡੀਆਂ ਵੀ ਤੁਹਾਨੂੰ ਲੱਗ ਜਾਵਣ
ਸਤਿਗੁਰੂ ਜੀ ਤੁਹਾਡੀ ਤੰਦਰੁਸਤੀ ਦੀ ਦੁਆ ਮੰਗਦੇ ਹਾਂ
ਰਜ਼ਾ ਤੁਹਾਡੀ ਤੇ ਖੁਸ਼ੀ ਤੁਹਾਡੀ ਜਦੋਂ ਬਣੇ
ਰਾਜ਼ੀ ਹੋ ਕੇ ਸਾਨੂੰ ਦਰਸ ਦਿਖਾ ਦੇਣਾ
ਗੁਰੂ ਦਰਸ਼ਨ ਤਾਈਂ ਤੜਪਦਿਆਂ ਹਿਰਦਿਆਂ ਦੀ
ਮਿਹਰ ਬੂੰਦਾਂ ਨਾਲ ਪਿਆਸ ਬੁਝਾ ਦੇਣਾ
ਰਾਜ਼ੀ ਹੋ ਕੇ ਆਓ ਘਰ ਜਲਦੀ ਤੁਸੀਂ
ਅਸੀਂ ਆਰਤੀ ਉਤਾਰਨੀ ਏ
ਰਾਹਵਾਂ ਵਿਚ ਬਰਸਾਉਣੇ ਨੇ ਫੁੱਲ ਆਪਾਂ
ਅੱਗ ਸੀਨੇ ਵਿਚ ਲੱਗੀ ਹੋਈ ਠਾਰਨੀ ਏ
ਤੁਹਾਡੀ ਸਦਾ ਉੱਚੀ ਹੋਵੇ ਸ਼ਾਨ ਜੱਗ ਉੱਤੇ
ਅਤੇ ਕ੍ਰਿਪਾ ਬਹੁਤ ਅਪਾਰ ਹੋਵੇ
ਘੜੀ ਸੁਲੱਖਣੀ ਆਵੇ ਜਲਦੀ
ਛੇਤੀ ਪਿਆਰੀਆਂ ਸੰਗਤਾਂ ਨੂੰ ਦੀਦਾਰ ਹੋਵੇ।

## ਬਹੁਤ ਯਾਦ ਆਉਂਦੇ ਨੇ ਉਹ ਦਿਨ

ਯਾਦ ਬਹੁਤ ਆਉਂਦੇ ਨੇ ਉਹ ਦਿਨ
ਜਦੋਂ ਝਟਪਟ ਚਰਨ ਪਾਉਣ ਘਰ ਆ ਜਾਂਦੇ ਸੀ
ਕਦੀ ਤਾਂ ਗੱਡੀ ਸਾਡੇ ਬੂਹੇ ਅੱਗੋਂ ਦੀ ਲੰਘਾਂਦੇ ਸੀ
ਰਾਜਨ ਮਿਸ਼ਰਾ ਦੇ ਘਰ ਜਾਣ ਬਹਾਨੇ
ਕਦੀ ਸਿੰਦਰ ਦੇ ਘਰ ਦੇ ਵੀ ਭਾਗ ਜਗਾਂਦੇ ਸੀ
ਕਈ ਵਾਰੀ ਤਾਂ ਭੋਲੇ ਭਾਅ ਕੀਤੀ ਅਰਜ਼ ਨੂੰ
ਵੀ ਪ੍ਰਵਾਨ ਚੜ੍ਹਾਂਦੇ ਸੀ
ਕਦੀ ਬੀਬੀ ਸਿੰਦਰ ਆਖ ਕੋਲ ਬਿਠਾਂਦੇ ਸੀ
ਬਹੁਤ ਯਾਦ ਆਉਂਦੇ ਨੇ ਉਹ ਦਿਨ ਸਾਰੇ ਜਦੋਂ
ਕੋਲ ਬਿਠਾ ਕੇ ਬੱਚਿਆਂ ਨੂੰ ਰਾਗ ਸਿਖਾਂਦੇ ਸੀ
ਹੁਣ ਵੀ ਯਾਦ ਕਰੋ ਉਹਨਾਂ ਪਿਆਰੇ ਬੱਚਿਆਂ ਨੂੰ
ਜਿਨ੍ਹਾਂ ਨੂੰ 'ਵਾਜਾਂ ਮਾਰ ਮਾਰ ਪਾਸ ਬਿਠਾਂਦੇ ਸੀ
ਯਾਦ ਕਰੋ ਮੇਰੇ ਨਿੱਕੇ ਕਾਕੇ ਨੂੰ ਜਿਸ ਨੂੰ ਸ਼ੇਰ ਆਖ ਬੁਲਾਂਦੇ ਸੀ
ਗੁੱਡੀ ਮੇਰੀ ਦਾ ਪੁੱਛੋ ਹਾਲ ਫਿਰ, ਯਾਦ ਬਹੁਤ ਕਰਦੀ ਏ ਉਹ ਵੀ
ਵੱਡੇ ਬੇਐ ਰਾਜੂ ਨੂੰ ਯਾਦ ਫੁਰਮਾਉਂਦੇ ਸੀ
ਉੱਠੋ ਫਿਰ ਕੋਈ ਬਚਨ ਸੁਣਾਓ
ਨਾਲੇ ਵਿਹੜੇ ਵਿਚ ਰੌਣਕਾਂ ਲਗਾਓ
ਪੁੱਛੋ ਹਾਲ ਅਸਾਡਾ ਪਾਸ ਬਿਠਾ ਕੇ, ਨਾਲੇ ਆਪਣਾ ਹਾਲ ਸੁਣਾਓ
ਨਾ ਕਰੋ ਸਾਨੂੰ ਆਪਣੇ ਤੋਂ ਜ਼ਰਾ ਵੀ ਦੂਰ
ਅਸੀਂ ਤੁਹਾਡੇ ਹਾਂ ਤੁਹਾਡੇ ਰਹਿਣਾ ਲੋਚਦੇ ਹਾਂ।

## ਸਾਡਾ ਘਰ ਆਂਗਣ

*(ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜਦੋਂ ਵਿਦੇਸ਼ ਦੌਰੇ ਤੇ ਗਏ ਤਾਂ ਇਹ ਲਿਖਿਆ ਸੀ)*

ਸਤਿਗੁਰੂ ਜੀ, ਪ੍ਰਦੇਸੀਂ ਜਦ ਟੁਰ ਜਾਂਦੇ ਓ
ਸਾਡਾ ਘਰ ਸੁੰਨਾ ਕਰ ਜਾਂਦੇ ਓ
ਵਿਚ ਪ੍ਰਦੇਸਾਂ ਜਾਇਆ ਕਰੋ
ਛੇਤੀ ਘਰ ਮੁੜ ਆਇਆ ਕਰੋ
ਜੇ ਲਗਾਣੀ ਹੋਵੇ ਦੇਰ ਬਹੁਤੀ
ਤਾਂ ਸਾਨੂੰ ਵੀ ਨਾਲ ਲੈ ਜਾਇਆ ਕਰੋ
ਜਾਂ ਕ੍ਰਿਪਾ ਕਰ ਕੇ ਕੋਈ
ਫੋਨ ਈ ਚਾ ਖੜਕਾਇਆ ਕਰੋ
ਜਾਂ ਸੁਪਨਿਆਂ ਵਿਚ ਈ ਚਾ
ਦਰਸ਼ਨ ਦਿਖਲਾਇਆ ਕਰੋ
ਜਾਂ ਵਾਪਸ ਆ ਕੇ ਈ ਕੋਈ
ਬਚਨ ਸੁਣਾਇਆ ਕਰੋ
'ਸਿੰਦਰ' ਦੇ ਮਨ ਦੀ ਆਸ ਪੁਗਾਇਆ ਕਰੋ।

## ਦੇਸ ਵਾਪਸੀ

*ਸੱਚੇ ਪਾਤਸ਼ਾਹ ਜੀ ਜਦੋਂ ਲੰਡਨ ਤੋਂ ਵਾਪਸ ਆਏ ਤਾਂ ਇਹ ਲਿਖਿਆ*

ਗੁਰੂ ਜਗਜੀਤ ਲੰਡਨ ਤੋਂ ਜਦ ਵਾਪਸ ਆਏ
ਸੰਗਤਾਂ ਰੱਜ-ਰੱਜ ਦਰਸ਼ਨ ਪਾਏ
ਮੇਲਾ ਬਣਿਆ ਮੁੜ ਦਿੱਲੀ ਵਿਚ
ਮੇਰੇ ਸਤਿਗੁਰੂ ਮੁੜ ਘਰ ਆਏ
'ਸਿੰਦਰ' ਵੀ ਜਦ ਮੱਥਾ ਟੇਕਣ ਆਈ
ਸਤਿਗੁਰੂ ਮੇਰੇ ਇਉਂ ਮੁਸਕਾਏ
ਜਿਉਂ ਪੁੰਨਿਆਂ ਦਾ ਚੰਨ ਰੁਸ਼ਨਾਏ
ਸਤਿਗੁਰੂ ਮੇਰੇ ਮੁੜ ਘਰ ਆਏ
ਸੰਗਤਾਂ ਰੱਜ-ਰੱਜ ਦਰਸ਼ਨ ਪਾਏ।

*ਇਹ ਕਵਿਤਾ ਸੱਚੀ ਘਟਨਾ ਏ -ਸਿੰਦਰ*

# ਚੰਨ ਸੂਰਜ

ਚੰਨ ਸੂਰਜ ਭਾਵੇਂ ਲੱਖਾਂ ਚਮਕਣ
ਗੁਰੂ ਬਾਝੋਂ ਹੈ ਘੋਰ ਹਨ੍ਹੇਰਾ
ਸਾਰੇ ਹਨ੍ਹੇਰੇ ਦੂਰ ਪਿਆ ਕਰਦਾ
ਗੁਰੂ ਜਗਜੀਤ ਸਿੰਘ ਮੇਰਾ
ਆਸਣ ਉੱਤੇ ਬੈਠਾ ਸੋਭਾ ਪਾਉਂਦਾ
ਹੱਥ ਵਿਚ ਮਾਲਾ ਫੜ ਕੇ
ਸਾਰੇ ਦੁਖੜੇ ਭੁੱਲ ਜਾਂਦੇ ਨੇ
ਦਰਸ਼ਨ ਇਸ ਦੇ ਕਰਕੇ
ਜੋ ਮੰਗਿਆ ਇਸ ਦੇ ਦਰ ਤੋਂ ਮਿਲਦਾ
ਬਿਨ ਮੰਗਿਆਂ ਵੀ ਝੋਲੀ ਭਰਦਾ ਏ
ਚਰਨਾਂ ਇਸ ਦਿਆਂ ਤੇ ਸੀਸ ਝੁਕਾ ਕੇ
ਜਨਮ ਸਫ਼ਲ ਹੋ ਗਿਆ ਮੇਰਾ
ਸਾਰੇ ਹਨ੍ਹੇਰੇ ਦੂਰ ਪਿਆ ਕਰਦਾ
ਗੁਰੂ ਜਗਜੀਤ ਸਿੰਘ ਮੇਰਾ।

## ਗੁਰੂ ਜਗਜੀਤ ਪਿਆਰਾ

ਗੁਰੂ ਜਗਜੀਤ ਪਿਆਰਾ
ਗਰੀਬਾਂ ਦਾ ਸਹਾਰਾ
ਅੰਨ ਦੇਵੇ ਧਨ ਦੇਵੇ
ਭਰ ਦੇਵੇ ਭੰਡਾਰਾ
ਬਹੁਤਾ ਇਹ ਨਾਮ ਜਪਾਵੇ
ਮਿੱਠੇ ਇਹ ਰਾਗ ਸੁਣਾਵੇ
ਜਦ ਲਗਦਾ ਏ ਆਸਾ ਦਾ ਵਾਰਾ
ਬੱਚਿਆਂ ਨੂੰ ਬਹੁਤ ਪਿਆਰ ਕਰਦੈ
ਨੀਵਿਆਂ ਨੂੰ ਉੱਚੇ ਕਰਦੈ
ਇਸ ਦਾ ਨਹੀਂ ਜੇ ਪਾਰਾਵਾਰਾ
ਮੈਂ ਨਿੱਕੀ ਜਹੀ ਬੱਚੀ ਹਾਂ
ਅਕਲੋਂ ਅਜੇ ਮੈਂ ਕੱਚੀ ਹਾਂ
ਸਤਿਗੁਰੂ ਜੀ ਮੈਨੂੰ ਦਿਓ ਸਹਾਰਾ
ਗੁਰੂ ਜਗਜੀਤ ਪਿਆਰਾ
ਗਰੀਬਾਂ ਦਾ ਸਹਾਰਾ।

*1993 ਵਿਚ ਬੈਂਗਲੌਰ ਸੰਮੇਲਨ ਦੌਰਾਨ ਇਕ ਨਿੱਕੀ ਜਹੀ ਬੱਚੀ ਲਈ ਲਿਖੀ ਕਵਿਤਾ)*

## ਮਨੁੱਖ ਜਾਮਾ

ਮਨੁੱਖ ਜਾਮਾ ਧਾਰ ਕੇ ਭਗਵਾਨ ਧਰਤੀ ਤੇ ਆਇਆ ਏ
ਸੱਚੇ ਮਾਰਗ ਚਲਣ ਦੀ ਜਾਚ ਸਾਨੂੰ ਦੱਸਦਾ
ਭੁੱਲੇ ਹੋਏ ਮਾਨਸਾਂ ਨੂੰ ਰਾਹ ਚਾਨਣ ਦਾ ਵਿਖਾਇਆ ਏ
ਸ਼ੁਭ ਉਪਦੇਸ਼ ਦੇ ਕੇ ਸੰਗਤਾਂ ਨੂੰ ਤਾਰਦਾ
ਬੁਰਾਈਆਂ ਵੱਲੋਂ ਮੋੜ ਸਿੱਧੇ ਰਾਹ ਪਾਇਆ ਏ
ਰਾਤ ਦਿਨ ਆਖੇ – ਨਾਮ ਜਪੋ
ਸਮਾਂ ਬੜਾ ਡਾਢਾ ਆਇਆ ਏ
ਕਲਿਜੁਗੀ ਜੀਵਾਂ ਨੂੰ ਨਾਮ ਬਾਣੀ ਵੱਲ ਲਾਇਆ ਏ
ਧੰਨ ਭਾਗ ਸਾਨੂੰ ਇਸ ਨੇ ਆਪਣਾ ਬਣਾਇਆ ਏ
ਧੰਨ ਗੁਰੂ ਜਗਜੀਤ ਨਾਮ ਜਪਾਵਣ ਆਇਆ ਏ
ਮਨੁੱਖ ਜਾਮਾ ਧਾਰ ਕੇ ਭਗਵਾਨ ਧਰਤੀ ਤੇ ਆਇਆ ਏ।

## ਉਪਦੇਸ਼

ਸਤਿਗੁਰ ਤੇਰਾ ਉਪਦੇਸ਼ ਹੈ ਨਾਮ ਜਪਣ ਦਾ
ਜੀਅ ਕਰਦਾ ਏ ਬਚਨਾਂ ਤੇ ਫੁੱਲ ਚੜ੍ਹਾ ਲਈਏ
ਚੰਨ ਵਰਗੀ ਸੋਹਣੀ ਸੂਰਤ ਠੰਡੀ ਸੀਰਤ
ਜੀਅ ਕਰਦਾ ਏ ਹਿਰਦੇ ਵਿਚ ਛੁਪਾ ਲਈਏ
ਤੇਰੇ ਸਾਹਮਣੇ ਬੈਠ ਕੇ ਵੀ ਮਾਲਾ ਨਹੀਂ ਫਿਰਦੀ
ਜੀਅ ਕਰਦਾ ਏ ਰੱਜ-ਰੱਜ ਦਰਸ਼ਨ ਪਾ ਲਈਏ
ਕਿਵੇਂ ਤੇਰੇ ਸੋਹਣੇ ਮੁਖੜੇ ਤੋਂ ਨਜ਼ਰ ਹਟਾ ਲਈਏ
ਦਰ ਤੇਰੇ ਤੇ ਆ ਕੇ ਚਰਨਾਂ ਤੇ ਸੀਸ ਝੁਕਾ ਕੇ
ਭੁੱਲਾਂ ਆਪਣੀਆਂ ਬਖਸ਼ਾ ਲਈਏ
ਮੰਨ ਕੇ ਉਪਦੇਸ਼ ਤੇਰਾ
ਅਸੀਂ ਜਨਮਾਂ ਦੇ ਗੇੜ ਮੁਕਾ ਲਈਏ
ਜਪ ਕੇ ਨਾਮ ਸੱਚੇ ਸਤਿਗੁਰੂ ਦਾ
ਮੂੰਹ ਮੰਗੀਆਂ ਮੁਰਾਦਾਂ ਪਾ ਲਈਏ।

## ਗੁਰੂ ਬਾਝੋਂ ਨਹੀਂ ਬੇੜਾ ਪਾਰ ਹੋਣਾ

ਤੀਰਥ, ਬਰਤ, ਨੇਮ ਭਾਵੇਂ ਕਰੋ ਲੱਖਾਂ
ਇਸ ਨਾਲ ਨਹੀਂ ਜੇ ਕਦੇ ਉੱਧਾਰ ਹੋਣਾ
ਲੈ ਲਉ ਸ਼ਰਨ ਆਪਣੇ ਸਤਿਗੁਰੂ ਦੀ
ਗੁਰੂ ਬਾਝੋਂ ਨਹੀਂ ਜੇ ਬੇੜਾ ਪਾਰ ਹੋਣਾ
ਸੁਖ, ਸਮਰੱਥਾ, ਅਕਲ ਸਭ ਸਤਿਗੁਰੂ ਦੇਵੇ
ਸਤਿਗੁਰੂ ਵਰਗਾ ਨਾ ਕੋਈ ਵਿਚ ਜਹਾਨ ਹੋਣਾ
ਮੋਢਾ ਦੇ ਕੇ ਨਾ ਬਚਾਉਂਦੇ ਸਤਿਗੁਰੂ
ਕਦੀ ਨਹੀਂ ਸੀ ਮੱਖਣ ਸ਼ਾਹ ਦਾ ਬੇੜਾ ਪਾਰ ਹੋਣਾ
ਗੁਰੂ ਬਾਝੋਂ ਕਦੇ ਨਾ ਵਿਵੇਕ ਗਿਆਨ ਹੋਣਾ
ਡਿੱਠੇ ਸੱਭੇ ਥਾਂਵ ਨਹੀਂ ਕੋਈ ਸਤਿਗੁਰੂ ਜਗਜੀਤ ਸਿੰਘ ਜਿਹਾ
ਕਿਧਰੇ ਹੋਰ ਵਿਚ ਜਹਾਨ ਹੋਣਾ
ਮੱਲ ਲਉ ਦੁਆਰਾ ਸਤਿਗੁਰੂ ਪਾਤਸ਼ਾਹ ਦਾ
ਜੇ ਚਾਹੋ ਜੱਗ ਵਿਚ ਮਾਲੋ ਮਾਲ ਹੋਣਾ।
ਚਾਹੇ ਗੁਰੂ ਤਾਂ ਗੂੰਗਿਆਂ ਤੋਂ ਗੀਤਾ ਦੇ ਅਰਥ ਕਰਾ ਲਵੇ
ਤੀਰਥ, ਬਰਤ, ਨੇਮ ਭਾਵੇਂ ਕਰੋ ਲੱਖਾਂ,
'ਸਿੰਦਰ' ਗੁਰੂ ਬਾਝੋਂ ਨਹੀਂ ਬੇੜਾ ਪਾਰ ਹੋਣਾ।

## ਕਮਾਲ ਹੋ ਗਿਆ

*(ਵੀਰ ਦੇ ਘਰ ਪਾਤਸ਼ਾਹ ਜੀ ਦੇ ਚਰਨ ਪਏ ਤਾਂ ਇਹ ਲਿਖਿਆ)*

ਘਰ ਵਿਚ ਚਰਨ ਪਏ ਅੱਜ ਤੇਰੇ - ਕਮਾਲ ਹੋ ਗਿਆ
ਕਰਕੇ ਦਰਸ਼ਨ ਤੇਰੇ ਅੱਜ ਮੈਂ ਮਾਲੋ-ਮਾਲ ਹੋ ਗਿਆ
ਚਿਰਾਂ ਦੀ ਆਸ ਅੱਜ ਪੂਰੀ ਹੋਈ
ਇਕ ਬਚਨ ਜੋ ਤੇਰੇ ਨਾਲ ਹੋ ਗਿਆ
ਸੱਭੇ ਆਸਾਂ ਪੂਰਨ ਹੋ ਗਈਆਂ
ਦਰਸ਼ਨ ਜੋ ਤੇਰਾ ਇਸ ਵਾਰ ਹੋ ਗਿਆ
ਚਰਨਾਂ ਤੇਰਿਆਂ ਤੇ ਮੱਥਾ ਛੁਹਾ ਕੇ
ਬੇੜਾ ਮੇਰਾ ਭਵਸਾਗਰ ਤੋਂ ਪਾਰ ਹੋ ਗਿਆ
ਦੁੱਖ ਦਲਿੱਦਰ ਮੁੱਕ ਗਏ ਸਾਰੇ
ਅੱਜ ਮੈਂ ਲਾਲੋ ਲਾਲ ਹੋ ਗਿਆ
ਅਰਜ਼ ਮੇਰੀ, ਹੁਣ ਸਿਰ ਤੋਂ ਹੱਥ ਨਾ ਚੁੱਕੀਂ
ਤੇਰੀ ਠੰਡੀ ਛਾਂ ਥੱਲੇ ਹਰਿਆ ਬਾਗ ਗੁਲਜ਼ਾਰ ਹੋ ਗਿਆ
ਘਰ ਵਿਚ ਚਰਨ ਪਏ ਅੱਜ ਤੇਰੇ ਕਮਾਲ ਹੋ ਗਿਆ।

## ਘੜੀ-ਘੜੀ ਕਰਕੇ ਲੰਘਦੀ ਜਾਵੇ

ਘੜੀ-ਘੜੀ ਕਰਕੇ ਲੰਘਦੀ ਜਾਵੇ
ਜ਼ਿੰਦਗੀ ਦੀ ਹਰ ਕੀਮਤੀ ਘੜੀ
ਜਿਸ ਘੜੀ ਵਿਸਰੇ ਸਤਿਗੁਰੂ ਪਿਆਰਾ
ਸ਼ਾਲਾ ਕਦੀ ਨਾ ਆਵੇ ਐਸੀ ਅਭਾਗੀ ਘੜੀ
ਜਿਸ ਘੜੀ ਸਤਿਸੰਗ ਹੋਵੇ ਜਾਣੋ ਜ਼ਿੰਦਗੀ ਦੀ ਸਫਲ ਘੜੀ
ਜਿਸ਼ ਘੜੀ ਦੀਦਾਰ ਹੋਵੇ ਸਤਿਗੁਰੂ ਸੱਚੇ ਦਾ
ਉਹੀ ਹੁੰਦੀ ਜ਼ਿੰਦਗੀ ਦੀ ਸੁਭਾਗੀ ਘੜੀ
ਆਓ ਸੇਵਾ ਕਰਕੇ ਪੁੰਨ ਦਾਨ ਕਰਕੇ ਸਾਧ ਸੰਗ ਕਰਕੇ
ਬਣਾ ਲਈਏ ਜ਼ਿੰਦਗੀ ਦੀ ਸਫਲ ਹਰ ਘੜੀ
ਕਿਸੇ ਵੀ ਘੜੀ ਨੂੰ ਐਵੇਂ ਨਾ ਜਾਣ ਦੇਈਏ
ਨਹੀਂ ਮਿਲਣੀ ਜ਼ਿੰਦਗੀ ਦੀ ਇਹ ਅਨਮੋਲ ਘੜੀ
ਕ੍ਰਿਪਾ ਹੋਵੇ ਸਤਿਗੁਰੂ ਜਗਜੀਤ ਸਿੰਘ ਦੀ
ਸਫਲ ਹੋ ਜਾਵੇ ਸਿੰਦਰ' ਦੀ ਜ਼ਿੰਦਗੀ ਦੀ ਹਰ ਘੜੀ।

## ਚਾਅ ਸਤਿਗੁਰੂ ਦੇ ਆਉਣ ਦਾ

ਅੱਜ ਚਾਅ ਏ ਸਤਿਗੁਰੂ ਆਉਣ ਦਾ
ਅੱਖੀਆਂ ਵਿਛਾਈਆਂ ਸਨ ਰਾਹਵਾਂ ਵਿਚ
ਅੱਜ ਚਾਅ ਏ ਰੱਜ ਕੇ ਦਰਸ਼ਨ ਪਾਉਣ ਦਾ
ਅੱਜ ਚਾਅ ਏ ਸਤਿਗੁਰੂ ਆਉਣ ਦਾ
ਅਸੀਂ ਰਾਹਵਾਂ ਤੱਕ-ਤੱਕ ਹਾਰੇ ਸਾਂ
ਅੱਜ ਚਾਅ ਏ ਰਾਹਵਾਂ ਵਿਚ ਫੁੱਲ ਬਰਸਾਉਣ ਦਾ
ਅਸਾਂ ਰੋ-ਰੋ ਨੈਣ ਗਾਲੇ ਨੇ
ਅਸਾਂ ਰੋਗ ਅਵੱਲੜੇ ਪਾਲੇ ਨੇ
ਅੱਜ ਚਾਅ ਏ ਸੱਭੇ ਰੋਗ ਗਵਾਉਣ ਦਾ
ਅਸਾਂ ਦੁਖ-ਸੁਖ ਪੁੱਛਣੇ ਦੱਸਣੇ ਨੇ
ਅੱਜ ਚਾਅ ਏ ਹਾਲ ਦਿਲ ਦੇ ਸੁਨਾਉਣ ਦਾ
ਅੱਜ ਘੜੀ ਸੁਲੱਖਣੀ ਆਈ ਏ
ਵੇਲਾ ਆਇਐ ਚਰਨਾਂ ਤੇ ਸਿਰ ਰੱਖ ਕੇ ਸੱਧਰ ਲਾਹੁਣ ਦਾ
ਸਾਡੇ ਭਾਗ ਵੱਡੇ ਅੱਜ ਬਣ ਗਏ ਨੇ
ਭਾਗਾਂ ਵਾਲਾ ਮਹੀਨਾ ਚੜ੍ਹਿਐ ਬਸੰਤੀ ਪਾਉਣ ਦਾ
ਅੱਜ ਚਾਅ ਏ ਸਤਿਗੁਰੂ ਦੇ ਦਰਸ਼ਨ ਪਾਉਣ ਦਾ
ਅੱਜ ਚਾਅ ਏ 'ਸਿੰਦਰ' ਨੂੰ ਸਤਿਗੁਰੂ ਦੇ ਆਉਣ ਦਾ।
ਅੱਜ ਚਾਅ ਏ ਦਿੱਲੀ ਦੀ ਸੰਗਤ ਨੂੰ ਸਤਿਗੁਰੂ ਦੇ ਘਰ ਆਉਣ ਦਾ।

*(29.3.2003 ਨੂੰ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਤੇ ਇਹ ਅਨਮੋਲ ਰਚਨਾ ਸਟੇਜ ਤੇ ਬੋਲੀ ਸੀ - ਉਸ ਤੋਂ ਵੀ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿੱਲੀ ਆਉਣ ਤੇ ਲਿਖੀ ਸੀ ਅਤੇ ਸ੍ਰੀ ਸਤਿਗੁਰੂ ਜੀ ਨੂੰ ਕੋਠੀ ਮਾਨਸਰੋਵਰ ਵਿਖੇ ਕੋਲ ਬੈਠ ਕੇ ਕੁਝ ਲਾਈਨਾਂ ਸੁਣਾਈਆਂ ਵੀ ਸਨ।)*

## ਪੁੰਨਿਆਂ ਦਾ ਚੰਨ

*(ਸ੍ਰੀ ਸਤਿਗੁਰੂ 2003 ਵਿਚ ਇਕ ਸਾਲ ਬਾਅਦ ਦਿੱਲੀ ਦਰਸ਼ਨ ਦਿੱਤੇ ਸਨ। ਸ੍ਰੀ ਭੈਣੀ ਸਾਹਿਬ ਆਰਾਮ ਕਰਨ ਵਾਸਤੇ ਡਾਕਟਰਾਂ ਦੀ ਸਲਾਹ ਸੀ। ਉਦੋਂ ਇਹ ਲਿਖਿਆ ਸੀ)*

ਚੰਨ ਪੁੰਨਿਆਂ ਦਾ ਚੜ੍ਹਨ ਦਾ ਚਾਅ ਚੜ੍ਹਿਆ,
ਤਾਰੇ ਵਿਚ ਖੁਸ਼ੀ ਦੇ ਟਿਮਟਿਮਾਉਣ ਲੱਗੇ।
ਨਾਮਧਾਰੀ ਦਿੱਲੀ ਵਾਲੇ ਹੱਥਲੇ ਕੰਮ ਛੱਡ ਵਿੱਚੇ,
ਵਿਚ ਰਾਹਵਾਂ ਦੇ ਅੱਖੀਆਂ ਵਿਛਾਉਣ ਲੱਗੇ।
ਸਜਾਉਂਦਾ ਏ ਰਾਹਵਾਂ ਤਾਈਂ ਕੋਈ ਅੱਜ,
ਕੋਈ ਕੋਠੀ ਸਤਿਗੁਰਾਂ ਦੀ ਸਜਾਉਣ ਲੱਗੇ।
ਕੋਈ ਸ਼ਿੰਗਾਰਦਾ ਏ ਫੁੱਲਾਂ ਨਾਲ ਵਿਹੜਾ,
ਕੋਈ ਬਨੇਰਿਆਂ ਤੇ ਦੀਪਕ ਜਗਾਉਣ ਲੱਗੇ।
ਬੱਤੀਆਂ ਜਗਾ ਕੇ ਖੁਸ਼ੀ ਪ੍ਰਗਟ ਕਰੇ ਕੋਈ,
ਕੋਈ ਰਾਹਵਾਂ ਵਿਚ ਫੁੱਲ ਬਰਸਾਉਣ ਲੱਗੇ।
ਲੋਕੀਂ ਪੁੱਛਦੇ ਨੇ ਚਾਅ ਕਾਸਦਾ ਚੜ੍ਹਿਐ ਤੁਹਾਨੂੰ ਅੱਜ,
(ਜਵਾਬ) ਸਤਿਗੁਰੂ ਸਾਲ ਮਗਰੋਂ ਅੱਜ ਦਿੱਲੀ ਵਿਚ ਆਉਣ ਲੱਗੇ।
ਸੰਗਤ ਵਡਭਾਗੀ ਦਿੱਲੀ ਦੀ ਅੱਜ ਹੋ ਗਈ ਏ,
ਸਤਿਗੁਰੂ ਆਪ ਆ ਕੇ ਦਰਸ ਦਿਖਾਉਣ ਲੱਗੇ।
ਖਿੜ ਉੱਠੇ ਨੇ ਚਿਹਰੇ ਬੁੱਢੇ ਬਾਲਿਆਂ ਦੇ,
ਵਹੀਰਾਂ ਘੱਤ ਕੇ ਕੋਠੀ ਵੱਲ ਆਉਣ ਲੱਗੇ।
ਵਧਾਈਆਂ ਦਿੰਦੇ ਨੇ ਇਕ ਦੂਸਰੇ ਨੂੰ ਗਲੇ ਮਿਲ ਕੇ,
ਅੱਜ ਰਲ ਕੇ ਖੁਸ਼ੀਆਂ ਮਨਾਉਣ ਲੱਗੇ।
ਆਉ ਲੋਕੋ ਤੁਸੀਂ ਵੀ ਦਰਸ਼ਨ ਕਰ ਲਉ ਆ ਕੇ,
ਸਤਿਗੁਰੂ 'ਸਿੰਦਰ' ਦੇ ਦਿੱਲੀ ਵਿਚ ਆਉਣ ਲੱਗੇ।
ਅੱਜ ਭੰਵਰੇ ਫੁੱਲਾਂ ਦੁਆਲੇ ਮੰਡਰਾਉਣ ਲੱਗੇ।
ਚੰਨ ਪੁੰਨਿਆਂ ਦਾ ਚੜ੍ਹਨ ਦਾ ਚਾਅ ਚੜ੍ਹਿਆ
ਉਸੇ ਦਿਨ ਦਾ ਦਰਸ਼ਨ ਹਾਂ ਪਾਉਣ ਲੱਗੇ।

## ਮੁਸਕਾਨਾਂ ਦਾ ਦਾਤਾ

ਮੁਸਕਾਨਾਂ ਦਿਆ ਦਾਤਿਆ ਇਕ ਵਾਰੀ ਮੁਸਕਾ ਕੇ ਤੱਕੇਂ
ਸਤਿਗੁਰੂ ਤੇਰਾ ਕੀ ਘਟ ਜ਼ਾਣਾ ਏ
ਤੇਰਾ ਕੁਝ ਵੀ ਘਟਣਾ ਨਹੀਂ ਮੇਰਾ ਘਰ ਭਰ ਜਾਣਾ ਏ
ਮੁਸਕਾਨਾਂ ਦਿਆ ਦਾਤਿਆ ਇਕ ਵਾਰੀ ਮੁਸਕਾ ਕੇ ਤੱਕੇਂ
ਮੇਰਾ ਮੇਲੇ ਵਿਚ ਆਇਆ ਸਫਲ ਹੋ ਜਾਣਾ ਏ
ਮੈਂ ਇੱਥੇ ਮੇਲਾ ਵੇਖਣ ਆਈ ਹਾਂ - ਪਰ ਤੱਕਾਂ ਕੀ ਮੇਲੇ ਵਿਚ
ਤੂੰ ਤਾਂ ਤੱਕਿਆ ਨਹੀਂ ਅੱਜ ਮੁਸਕਾ ਕੇ
ਇਕ ਵਾਰੀ ਮੁਸਕਾ ਕੇ ਤੱਕ ਦਿਉ -
ਮੈਨੂੰ ਔਖਾ ਪੈਂਡਾ ਵੀ ਭੁੱਲ ਜਾਣਾ ਸੀ
ਵੇਖੀਂ ਕਿਧਰੇ ਮੇਰੀ ਆਸ ਨਾ ਟੁੱਟ ਜਾਏ
ਦਿਲ ਮੇਰਾ ਟੋਟੇ-ਟੋਟੇ ਹੋ ਜਾਣਾ ਈ
ਪਲੀਜ਼ ਸਤਿਗੁਰੂ ਇਕ ਵਾਰੀ ਮੁਸਕਾ ਕੇ ਤੱਕ ਲੈ
'ਸਿੰਦਰ' ਦਾ ਘਰ ਭਰ ਪੁਰ ਜਾਣਾ ਈ।

## ਪ੍ਰਕਾਸ਼ ਪੁਰਬ ਗੁਰੂ ਜਗਜੀਤ ਸਿੰਘ ਜੀ ਦਾ

ਅੱਜ ਸ਼ੁਭ ਦਿਹਾੜਾ ਗੁਰੂ ਜਗਜੀਤ ਅਵਤਾਰ ਦਾ
ਆਸਣ ਉੱਤੇ ਬੈਠੇ ਸੋਭਾ ਇਵੇਂ ਪਾਉਂਦੇ ਓ
ਤਾਰਿਆਂ ਦੇ ਵਿਚ ਬੈਠਾ ਜਿਵੇਂ ਚੰਨ ਰੋਸ਼ਨੀ ਖਿਲਾਰਦਾ
ਜਿੱਥੋਂ ਦੀ ਇਹ ਲੰਘ ਜਾਏ ਮਹਿਕ ਆਏ
ਜਿਵੇਂ ਸੱਜਰਾ ਬਾਗ ਖਿੜਿਐ ਗੁਲਾਬ ਦਾ
ਇਕ ਮੁਸਕਾਨ ਤੇਰੀ ਦੁਖ ਰੋਗ ਕੱਟੇ
ਇਕ ਬਚਨ ਤੇਰਾ ਭਵਸਾਗਰ ਤੋਂ ਤਾਰਦਾ
ਸਿੱਖਾਂ ਸੇਵਕਾਂ ਸੰਗਤਾਂ ਨੂੰ ਪਿਆਰ ਇੰਨਾ ਦਿੰਦੇ ਓ
ਅਥਾਹ ਸਾਗਰ ਭਰਿਐ ਤੇਰੇ ਕੋਲ ਪਿਆਰ ਦਾ
ਨਾਮਧਾਰੀਆਂ ਦਾ ਕੇਵਲ ਇਹ ਗੁਰੂ ਨਹੀਂ
ਇਹ ਤਾਂ ਸਾਂਝਾ ਪੀਰ ਹੈ ਸਾਰੇ ਸੰਸਾਰ ਦਾ
ਕਿਸੇ ਨੂੰ ਨਾਨਕ ਦਾ ਰੂਪ ਦਿੱਸੇ
ਕਿਸੇ ਨੂੰ ਹੋਵੇ ਦਰਸ ਕ੍ਰਿਸ਼ਨ ਅਵਤਾਰ ਦਾ
ਕੋਈ ਆਖੇ ਵੱਡ ਪ੍ਰਤਾਪੀ ਹੈ ਇਹ
ਕੋਈ ਆਖੇ ਰੂਪ ਚੀਨੀ ਅਸਵਾਰ ਦਾ
ਇਸ ਜਿਹਾ ਜੱਗ ਤੇ ਨਹੀਂ ਕੋਈ ਹੋਰ ਦੂਜਾ
ਇਹ ਤਾਂ ਕਮਾਲ ਹੈ ਭੁਪਿੰਦਰ ਮਾਂ ਲਾਲ ਦਾ
ਭੁਪਿੰਦਰ ਮਾਂ ਦੇ ਲਾਲ ਦਾ ਪ੍ਰਤਾਪ ਗੁਰਾਂ ਦੇ ਬਾਲ ਦਾ
ਹਰ ਵੇਲੇ ਦਰਸ਼ਨ ਦੀ ਤਾਂਘ ਰਹਿੰਦੀ
ਕਿਧਰੋਂ ਪਵੇ ਝੋਕਾ ਤੇਰੇ ਜੇ ਦੀਦਾਰ ਦਾ
ਇਸ ਸ਼ੁਭ ਦਿਹਾੜੇ ਦੀ ਸਭ ਨੂੰ ਵਧਾਈ ਹੋਵੇ
ਜੱਗ ਵਿਚ ਆਇਐ ਰੂਪ ਨਿਰੰਕਾਰ ਦਾ
ਤੇਰੇ ਚਰਨਾਂ ਵਿਚ 'ਸਿੰਦਰ' ਅਰਦਾਸ ਕਰਦੀ
ਸਦਾ ਸੰਗਤਾਂ ਨੂੰ ਇਵੇਂ ਰਹੀਂ ਤਾਰਦਾ
ਅੱਜ ਅਵਤਾਰ ਦਿਹਾੜਾ ਗੁਰੂ ਜਗਜੀਤ ਅਵਤਾਰ ਦਾ।

## ਸੱਚਾ ਸਤਿਗੁਰੂ

ਧਰਤੀ ਮਾਂ ਦਾ ਸੀਨਾ ਜਦੋਂ ਸੂਰਜ ਦੀ ਅੱਗ ਨੇ ਲੂਹਿਆ ਹੋਵੇ
ਉਦੋਂ ਇੰਦਰ ਦੇਵਤਾ ਦੀ ਰਹਿਮਤ ਕੰਮ ਆਉਂਦੀ ਏ
ਦਰਸ਼ਨ ਪਿਆਸੀ ਅੱਖੀਆਂ ਦੀ ਪਿਆਸ
ਸਤਿਗੁਰੂ ਦਰਸ਼ਨ ਨਾਲ ਈ ਲਹਿੰਦੀ ਏ
ਜਗਤ ਜਲੰਦਾ ਰੱਖ ਲਉ ਗਰਮੀ ਬਹੁਤ ਪਈ ਪੈਂਦੀ ਏ
ਇਕ ਝਲਕ ਦਿਖਾਵੇ ਸਤਿਗੁਰੂ ਤਨ-ਮਨ ਸੀਤਲ ਥੀਅ ਜਾਵੇ
ਦਰਸ਼ਨ ਕਰਕੇ ਸੋਹਣੇ ਸਤਿਗੁਰੂ ਦੇ ਭੁੱਖ ਜਨਮਾਂ ਦੀ ਲਹਿੰਦੀ ਏ
ਸੱਚਾ ਸਤਿਗੁਰੂ ਜਿਸ ਮਾਨੁੱਖ ਨੂੰ ਮਿਲ ਜਾਵੇ
ਉਸ ਮਾਨੁਖ ਦੀ ਆਸ਼ਾ ਨਾ ਹੋਰ ਕੋਈ ਰਹਿੰਦੀ ਏ
'ਸਿੰਦਰ' ਨੂੰ ਸੱਚਾ ਸਤਿਗੁਰੂ ਮਿਲਿਆ ਤਾਂ ਹੀ ਸੱਚ ਕਹਿਦੀ ਏ।

## ਸੋਹਣਾ

ਗੁਰੂ ਜਗਜੀਤ ਸਾਰੇ ਜੱਗ ਨਾਲੋਂ ਸੋਹਣਾ ਏ
ਇਸ ਜਿਹਾ ਨਾ ਕੋਈ ਹੋਰ ਹੋਇਆ ਤੇ ਨਾ ਹੀ ਹੋਣਾ ਏ
ਦੈਵੀ ਅਵਤਾਰਾਂ ਨੂੰ ਅਸੀਂ ਦੇਖਿਆ ਨਹੀਂ
ਉਹਨਾਂ ਦਾ ਰੂਪ ਰੱਬ ਜਾਣੇ ਕਿਹੋ ਜਿਹਾ ਹੋਣਾ ਏ
ਤਾਰਿਆਂ ਦੇ ਵਿਚ ਜਿਵੇਂ ਚੰਨ ਪੁੰਨਿਆਂ ਦਾ
ਉੱਦਾਂ ਰੂਪ ਇਸ ਦਾ ਮਨਮੋਹਣਾ ਏ
ਸਾਰਾ ਜੱਗ ਭਾਵੇਂ ਫਿਰ ਕੇ ਵੇਖ ਲਵੋ
ਬੇੜਾ ਇਸ ਦੀ ਕ੍ਰਿਪਾ ਨਾਲ ਪਾਰ ਹੋਣਾ ਏ
ਆਖੇ 'ਸਿੰਦਰ' ਫੜ ਲਵੋ ਚਰਨ ਇਸ ਦੇ
ਇਸ ਦੇ ਚਰਨਾਂ ਵਿਚੋਂ ਸੱਭੋ ਕੁਝ ਪਉਣਾ ਏ
ਗੁਰੂ ਜਗਜੀਤ ਸਾਰੇ ਜੱਗ ਨਾਲੋਂ ਸੋਹਣਾ ਏ।

## ਦਰਸ਼ਨ-ਪਰਸਨ

ਅੱਖੀਆਂ ਤਰਸਣ ਕਦ ਦਰਸ ਪ੍ਰਸਨ
ਹਰ ਘੜੀ ਹਰ ਪਲ ਇੰਤਜ਼ਾਰ ਤੇਰਾ
ਆ ਸਤਿਗੁਰੂ ਹੁਣ ਦਰਸ ਦਿਖਾ
ਅੱਖੀਆਂ ਦੀ ਪਿਆਸ ਬੁਝਾ
ਬਨੇਰੇ ਬੋਲੇ ਕਾਂ ਮੈਂ ਔਸੀਆਂ ਪਾ
ਤੂੰ ਘਰ ਆ-ਆ ਕੇ ਦਰਸ ਦਿਖਾ
ਮਿਹਰਾਂ ਦੇ ਬੱਦਲ ਕਦ ਬਰਸਣ
ਅੱਖੀਆਂ ਤਰਸਣ ਕਦ ਦਰਸ ਪ੍ਰਸਨ
ਜਗਜੀਤ ਗੁਰੂ ਕਦ ਤਰਸ ਕਰਸਨ
ਪਤਾ ਨਹੀਂ ਕਦ ਮੇਹਰ ਕਰਸਨ
ਅੱਖੀਆਂ ਤਰਸਨ ਕਦ ਹੋਣ ਦਰਸ਼ਨ ਪਰਸਨ
'ਸਿੰਦਰ' ਤੇ ਮਿਹਰਾਂ ਦੇ ਬੱਦਲ ਕਦ ਬਰਸਨ।

## ਸੁਪਨੇ

ਸਤਿਗੁਰੂ ਸੁਪਨੇ ਵਿਚ ਜਦ ਤੂੰ ਦਰਸ ਦਿਖਾਵੇਂ
ਆਖਾਂ ਕਾਸ਼ ਇਹ ਸੁਪਨਾ ਸੱਚ ਹੋ ਜਾਵੇ
ਕਦੀ ਆਪਣੀ ਪਵਿੱਤਰ ਚਰਨ ਛੋਹ ਬਖਸ਼ਨੈਂ
ਕਦੀ ਮੇਰੇ ਸਿਰ ਤੇ ਆਪਣਾ ਪਵਿੱਤਰ
ਕਰਕਮਲ ਰੱਖ ਦਿੰਨੈਂ
ਕਦੀ ਮੈਨੂੰ ਕੋਠੀਆਂ ਕਦੀ ਕਾਰਾਂ ਬਖਸ਼ਨੈਂ
ਕਦੀ ਚੰਗਾ ਕਾਰੋਬਾਰ ਬਖਸ਼ਨੈਂ
ਕਦੀ 'ਸਿੰਦਰ' ਦੇ ਸਾਰੇ ਗੁਨਾਹ ਬਖਸ਼ ਦਿੰਨੈਂ
ਜਦੋਂ ਸਵੇਰੇ ਉਠਦੀ ਹਾਂ ਤਾਂ ਸਤਿਗੁਰੂ
ਦੀ ਕ੍ਰਿਪਾ ਨਾਲ ਭਰੀ ਪੂਰੀ ਹੁੰਦੀ ਹਾਂ
ਸਤਿਗੁਰੂ ਦਾ ਸ਼ੁਕਰ ਤੇ ਬੱਸ ਸ਼ੁਕਰ
ਕਰਦੀ ਹਾਂ — ਬਖਸ਼ਿਸ਼ ਮੰਗਦੀ ਹਾਂ।

## ਮੇਰੀ ਆਸ

*(25.3.1998 ਬੈਂਕਾਕ ਵਿਚ ਮੈਂ ਗਈ ਸਾਂ। ਪਾਤਸ਼ਾਹ ਜੀ ਵੀ ਉੱਥੇ ਸੰਗਤਾਂ ਨੂੰ ਤਾਰ ਰਹੇ ਸਨ। ਬਚਨ ਨਹੀਂ ਹੋਏ ਤੇ ਬਸ ਲਿਖ ਦਿੱਤਾ)*

ਵੇ ਅੜਿਆ ਪ੍ਰਦੇਸ ਵਿਚ ਆ ਕੇ ਵੀ ਤੈਨੂੰ
ਦੋ ਘੜੀਆਂ ਦੀ ਵਿਹਲ ਨਹੀਂ ਹੈਗੀ
ਮੰਨਿਆ ਤੂੰ ਸਾਰੀ ਲੁਕਾਈ ਨੂੰ ਪਾਲਣਾ ਏ
ਸੰਗਤਾਂ ਤੈਨੂੰ ਘੇਰੀ ਰੱਖਦੀਆਂ ਨੇ
ਕਿਧਰੇ ਘੜੀ ਖਲੋ ਕੇ ਆਪਣੀ 'ਸਿੰਦਰ' ਨਾਲ
ਦੋ-ਚਾਰ ਬਚਨ ਕਰਨ ਦਾ ਸਮਾਂ ਕੱਢ ਲੈ
ਮੈਂ ਬੜੀ ਦੂਰੋਂ ਆਈ ਆਂ ਦਰਸ਼ਨ ਕਰਨ ਲਈ
ਰਸਤਾ ਵੀ ਪਤਾ ਨਹੀਂ, ਬੋਲੀ ਵੀ ਨਹੀਂ ਆਉਂਦੀ
ਕਿਸੇ ਦਾ ਤਰਲਾ ਕੀਤਾ ਸੀ ਤਾਂ ਇੱਥੇ ਪਹੁੰਚੀ ਹਾਂ
ਇਸੇ ਆਸ ਨਾਲ ਕਿ ਦਰਸ਼ਨ ਹੋਣਗੇ ਬਚਨ ਵੀ ਹੋਣਗੇ
ਪਰ ਅੜਿਆ ਇਉਂ ਜਾਪਦਾ ਏ 'ਸਿੰਦਰ' ਨੂੰ ਸਿੰਞਾਤਾ ਨਹੀਂਉ
ਦੇਖੋ ਪਲੀਜ਼ ਏਦਾਂ ਨਹੀਂ ਕਰੀਦਾ —
ਲੋੜੋਂ ਵੱਧ ਤਾਂ ਮੇਰੀ ਮੰਗ ਹੈ ਈ ਕੋਈ ਨਹੀਂ
ਦਰਸ਼ਨ ਤੇ ਬਚਨ ਬੱਸ ਮੇਰਾ ਘਰ ਭਰ ਜਾਣਾ ਈ
ਤੂੰ ਆਸ ਪੂਰੀ ਕਰੇਂਗਾ ਇਹ ਮੇਰੀ ਆਸ ਈ।

## ਦਸਵੰਧ

ਬੰਦਿਆ ਅਕ੍ਰਿਤਘਿਣਾ, ਕਾਹਨੂੰ ਘਾਲ ਅਜਾਈਂ ਗਵਾਵਨਾ ਏਂ
ਰੱਬ ਦਿੰਦਾ ਈ ਵੱਡੀ ਬੁੱਕ ਭਰ ਕੇ
ਕਾਹਨੂੰ ਝੋਲ ਤੂੰ ਛੋਟੀ ਵਿਛਾਵਨਾ ਏਂ
ਸਤਿਗੁਰੂ ਦੇਵੇ ਤੇ ਪੈਣ ਬਰਕਤਾਂ –
ਦੱਸ ਕਿੱਦਾਂ ਤੂੰ ਆਪ ਕਮਾਵਨਾ ਏਂ
ਦੱਸ ਵਸਤੂ ਲੈ ਪਾਛੇ ਪਾਵੇ – ਏਕ ਬਸਤ ਕਾਰਨ
ਕਾਹਨੂੰ ਬਿਖੋਟ ਗਵਾਵਨਾ ਏਂ
ਕੀ ਸਾਂ ਅਸੀਂ ਅੱਜ ਕੀ ਬਣੇ ਕਿਧਰ ਨੂੰ ਆਪਾਂ ਜਾਵਣਾ ਏ
ਬਚਨ ਮੰਨ ਕੇ ਸਤਿਗੁਰੂ ਦਾ ਆਪਾਂ ਦਸਵੰਧ ਕੱਢੀਏ
ਸਤਿਗੁਰੂ ਦਾ ਦਿੱਤਾ ਅਸਾਂ ਜੁਗੋ ਜੁਗ ਖਾਵਣਾ ਏ
ਬੰਦਿਆ ਜੇ ਤੂੰ ਚਾਹਵੇਂ ਰੱਜ ਕੇ ਖਾਵੇਂ – ਰੱਜ ਕੇ ਮੌਜ ਮਨਾਵੇਂ
ਰੱਖ ਉਸ ਨੂੰ ਯਾਦ ਜਿਸ ਨੇ ਦੇ ਕੇ ਅਨਮੋਲ ਖਜ਼ਾਨੇ
ਕਦੀ ਵੀ ਸਾਡੇ ਤੇ ਅਹਿਸਾਨ ਨਾ ਚੜ੍ਹਾਵਣਾ ਏ
ਕਰ ਕੇ ਝੋਲ ਵੱਡੀ ਤੂੰ ਪਵਾ ਲੈ ਗੁਰੂ ਕੋਲੋਂ ਅਨਮੋਲ ਪਦਾਰਥ
ਲੈ ਕੇ ਅਨਮੋਲ ਪਦਾਰਥ ਤੂੰ ਤਾਂ ਸਿਰਫ ਦਸਵੰਧ ਲੌਟਾਵਣਾ ਏ
ਸਤਿਗੁਰੂ ਅੱਗੇ ਕਰੀਏ ਅਰਦਾਸਾਂ ਕ੍ਰਿਪਾ ਕਰਨ
ਜਿਸ ਨੇ ਕ੍ਰਿਪਾ ਆਪਣੀ ਨਾਲ ਸਾਥੋਂ ਦਸਵੰਧ ਕਢਾਵਣਾ ਏ
'ਸਿੰਦਰ' ਤੇ ਵੀ ਹੋ ਜਾਏ ਕ੍ਰਿਪਾ ਜਿਸ ਤੋਂ ਅੱਖਰ ਲਿਖਾਵਣਾ ਏ।

## ਸਮੁੰਦਰ-ਸਾਗਰ

ਸਮੁੰਦਰ-ਸਾਗਰ ਦੇ ਲਾਗੇ ਆ ਕੇ ਵੀ ਮੈਂ ਪਿਆਸੀ ਰਹਿ ਗਈ ਆਂ
ਘਰ ਤੇਰੇ ਆ ਕੇ ਵੀ ਦਰਸ਼ਨ ਤੋਂ ਸੱਖਣੀ ਰਹਿ ਗਈ ਆਂ
ਪਤਾ ਨਹੀਂ ਇਹ ਕਿਵੇਂ ਹੋ ਗਿਆ,
ਮੇਰੇ ਹੱਥੋਂ ਅਨਮੋਲ ਮੌਕਾ ਨਿਕਲ ਗਿਆ
ਸਾਰੀ ਰਾਤ ਜਾਗੀ ਸਾਂ ਸਵੇਰੇ ਦਰਸ਼ਨ ਨੂੰ ਜਾਣਾ ਏ
ਪਰ ਪਤਾ ਨਹੀਂ ਸੀ ਤੁਸੀਂ ਤੜਕੇ ਤੋਂ ਵੀ ਪਹਿਲਾਂ ਤੁਰ ਜਾਣਾ ਏ
ਕੌਤਕ ਤਾਂ ਬਹੁਤ ਕਰਦੇ ਓ ਪਹਿਲਾਂ ਤੋਂ ਜਾਣਦੀ ਹਾਂ
ਭਗਤਣੀ ਹਾਂ ਭੋਲੀ ਫਿਰ ਵੀ ਸਦੀਆਂ ਤੋਂ ਤੈਨੂੰ ਪਛਾਣਦੀ ਹਾਂ
ਮੈਂ ਦਰਸ਼ਨ ਦੀਆਂ ਤਾਂਘਾਂ ਲਗਾਈਆਂ ਸਨ
ਪਹੁੰਚੀ ਜਦ ਡੇਰੇ ਤਾਂ ਗੱਡੀਆਂ ਏਅਰਪੋਰਟ ਤੋਂ ਵਾਪਿਸ ਆਈਆਂ ਸਨ
ਸਤਿਗੁਰੂ ਤੁਰ ਗਏ ਪ੍ਰਦੇਸ ਅਸੀਂ ਗਲੀਆਂ ਪਏ ਤਕਦੇ ਸਾਂ
ਦਰਸ਼ਨ ਨਹੀਂ ਹੋਏ ਖਾਲੀ ਗੱਡੀਆਂ ਪਏ ਤਕਦੇ ਸਾਂ
ਅਸੀਂ ਤਾਂ ਅੱਗੇ ਵੀ ਬ੍ਰਿਹੋਂ ਦੇ ਮਾਰੇ ਹਾਂ ਹੋਰ ਨਾ ਸਤਾਇਆ ਕਰੋ
ਘਰ ਦੇ ਲਾਗੇ ਆ ਕੇ ਬਿਨ ਦਰਸ਼ਨ ਦਿੱਤੇ ਨਾ ਤੁਰ ਜਾਇਆ ਕਰੋ
ਬੱਸ ਉਲ੍ਹਾਮੇ ਸੁਨਣ ਨੂੰ ਹੁਣ ਤਿਆਰ ਹੋ ਜਾਵੋ
ਨਹੀਂ ਤਾਂ 'ਸਿੰਦਰ' ਤੋਂ ਬਚਣ ਦੀ ਕੋਈ ਸਕੀਮ ਬਣਾਵੋ।

## ਭੈਣੀ ਸਾਹਿਬ ਦੀ ਪਵਿੱਤਰ ਧਰਤੀ

ਇਹ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਏ
ਇੱਥੇ ਉਸਾਰੂ ਜੀਵਨ ਦੀ ਮਸਤੀ ਏ
ਇੱਥੇ ਬਿਗਲ ਆਜ਼ਾਦੀ ਦਾ ਵੱਜਿਆ ਸੀ
ਇੱਥੇ ਸੰਤ ਖਾਲਸਾ ਸਜਿਆ-ਗਜਿਆ ਸੀ
ਇਸ ਧਰਤੀ ਨੂੰ ਪ੍ਰਮੇਸ਼ਰ ਦਾ ਵਰ ਹੈ
ਇਹ ਗੁਰੂ ਰਾਮ ਸਿੰਘ ਦਾ ਘਰ ਹੈ
ਇੱਥੇ ਵੱਡੇ ਪ੍ਰਤਾਪੀ ਸਤਿਗੁਰੂ ਪ੍ਰਗਟੇ ਸਨ
ਉਹ ਹਰੀ ਗੁਰੂ ਤੇ ਜੀਵਨ ਮਾਂ ਦੇ ਪਿਆਰੇ ਬੱਚੇ ਸਨ
ਉਹਨਾਂ ਵੱਡ ਪ੍ਰਤਾਪ ਵਰਤਾਇਆ ਸੀ।
ਉਹਨਾਂ ਸਾਰੀ ਸੰਗਤਾਂ ਦਾ ਭਲਾ ਮਨਾਇਆ ਸੀ
ਇੱਥੇ ਸਦਾਬ੍ਰਤ ਲੰਗਰ ਪਏ ਚਲਦੇ ਨੇ
ਇੱਥੇ ਦਰ ਆਇਆਂ ਦੇ ਖਾਲੀ ਝੋਲੇ ਭਰਦੇ ਨੇ
ਇਹ ਭੈਣੀ ਸਾਹਿਬ ਦਾ ਡੇਰਾ ਏ
ਇੱਥੇ ਵਸਦਾ ਗੁਰੂ ਜਗਜੀਤ ਸਿੰਘ ਮੇਰਾ ਏ
ਉਸ ਨੇ ਭੈਣੀ ਸਾਹਿਬ ਨੂੰ ਨਵਾਂ ਬਣਾਇਆ ਏ
ਉਸ ਨੇ ਸੰਗਤਾਂ ਨੂੰ ਨਾਮ ਜਪਾਇਆ ਏ
ਇੱਥੇ ਸਾਰੇ ਸਤਿਜੁਗੀ ਜੀਵ ਚਿੱਟਾ ਬਾਣਾ ਪਾਉਂਦੇ ਨੇ
ਇੱਥੇ ਰਾਤ ਦਿਨ ਪਏ ਨਾਮ ਧਿਆਉਂਦੇ ਨੇ
ਆਉ ਭੈਣੀ ਸਾਹਿਬ ਦੀ ਪਵਿੱਤਰ ਧੂੜ ਮੱਥੇ ਨੂੰ ਲਾ ਲਾਈਏ
ਆਉ ਸਾਰੇ ਮਿਲ ਕੇ ਜੀਵਨ ਸਫਲ ਬਣਾ ਲਈਏ
ਇੱਥੇ ਗੁਰਮਤਿ ਸੰਗੀਤ ਵਿਚ ਰਾਗਾਂ ਦਾ ਡੇਰਾ ਏ
ਇੱਥੇ ਸਰਸਵਤੀ ਤੇ ਲੱਛਮੀ ਮਾਂ ਦਾ ਵੀ ਡੇਰਾ ਏ
ਭੈਣੀ ਸਾਹਿਬ ਦੀ ਸ਼ਾਨ ਸਾਰੇ ਜੱਗ ਤੋਂ ਉੱਚੀ ਏ
ਇਸ ਧਰਤੀ ਦੀ ਮਹਿਮਾ ਕਹੀ ਨਾ ਜਾਂਦੀ ਏ
ਇਸ ਪਵਿੱਤਰ ਧਰਤੀ ਨੂੰ ਸ੍ਰਿਸ਼ਟੀ ਸੀਸ ਨਿਵਾਂਦੀ ਏ
ਭੈਣੀ ਸਾਹਿਬ ਦੀ ਧਰਤੀ ਨੂੰ 'ਸਿੰਦਰ' ਸੀਸ ਨਿਵਾਂਦੀ ਏ।

## ਬਖਸ਼ਿਸ਼ਾਂ

ਅਸੀਂ ਝੋਲੀਆਂ ਅੱਡਦੇ ਹਾਂ
ਤੁਸੀਂ ਬਖਸ਼ਿਸ਼ਾਂ ਵੰਡਦੇ ਓ
ਤੁਸੀਂ ਕ੍ਰਿਪਾ ਕਰਦੇ ਓ
ਅਸੀਂ ਝੋਲੀਆਂ ਭਰਦੇ ਹਾਂ
ਤੁਸੀਂ ਦੇਈ ਜਾਂਦੇ ਓ
ਅਸੀਂ ਖਾਈ ਜਾਂਦੇ ਹਾਂ
ਅਸੀਂ ਰੋਈ ਜਾਂਦੇ ਹਾਂ
ਤੁਸੀਂ ਵਰਾਈ ਜਾਂਦੇ ਓ
ਤੁਸੀਂ ਦੇਈ ਜਾਂਦੇ ਓ
ਅਸੀਂ ਝੋਲੀਆਂ ਭਰੀ ਜਾਂਦੇ ਹਾਂ
ਅਸੀਂ ਸੁਣ ਸੁਣ ਰੱਜਦੇ ਹਾਂ
ਤੁਸੀਂ ਮਿੱਠੜੇ ਬਚਨ ਸੁਣਾਈ ਜਾਂਦੇ ਓ
ਅਸੀਂ ਆਸ਼ਾ ਕਰਦੇ ਹਾਂ
ਤੁਸੀਂ ਦਾਤਾਂ ਵਰਤਾਈ ਜਾਂਦੇ ਓ
ਅਸੀਂ ਮੰਨਤਾਂ ਮੰਨਦੇ ਹਾਂ
ਤੁਸੀਂ ਪੁਗਾਈ ਜਾਂਦੇ ਓ
ਤੁਸੀਂ ਰਾਜਨ ਤੇ ਰਾਜਾ ਹੋ
ਅਸੀਂ ਭੀਖਨ ਭੇਖਾਰੀ ਹਾਂ
ਤੁਸੀਂ ਦਾਤਾਂ ਵੰਡਦੇ ਓ
ਅਸੀਂ ਝੋਲ ਪਸਾਰੀ ਏ
ਜੋ ਮੰਗਿਆ ਤੈਥੋਂ ਮਿਲਿਆ
ਉਹੀ ਝੋਲੀ ਪਾਈ ਜਾਂਦੇ ਓ
ਇਸ ਤੇਰੇ ਦਰ ਤੋਂ ਕੋਈ ਖਾਲੀ ਨਹੀਂ ਜਾਂਦਾ
ਇਸੇ ਲਈ 'ਸਿੰਦਰ' ਵੀ ਮੰਗਣ ਆਈ ਦਾਤਾਂ
ਸੰਪੂਰਨ ਕਰ ਦਿਓ ਸਾਰੀਆਂ ਆਸਾਂ
ਭਰ ਦਿਓ ਮੇਰੇ ਸਗਲੇ ਕਾਸਾ
ਇਕ ਭਿਖਾਰੀ ਦੀ ਮੰਗ ਦੀ ਲਿਮਟ ਹੁੰਦੀ ਏ
ਦੇਣ ਵਾਲੇ ਦਾਤੇ ਦੀ ਤਾਂ ਬੁੱਕ ਬਹੁਤ ਵੱਡੀ ਹੁੰਦੀ ਏ।

## ਸਕੀਆਂ ਧੀਆਂ ਦੀਆਂ ਮਾਵਾਂ

ਸਤਿਗੁਰੂ ਜੀ ਬਸ ਇਤਨੀ ਬੇਨਤੀ ਮੇਰੀ
ਤੇਰੇ ਡੇਰੇ ਜਦ ਵੀ ਆਵਾਂ
ਤੇਰਾ ਰੱਜ-ਰੱਜ ਦਰਸ਼ਨ ਪਾਵਾਂ
ਸੀਤਲ ਸੁੰਦਰ ਕੋਮਲ ਮੁਖੜਾ
ਪੈਂਦੀ ਠੰਡ ਕਲੇਜੇ ਮੇਰੇ
ਨਜ਼ਰਾਂ ਸੰਗ ਜਦ ਨਜ਼ਰ ਮਿਲਾਵਾਂ
ਅਕ੍ਰਿਤਘਿਣਾਂ ਨੂੰ ਪਾਲਣਹਾਰੇ
ਕਰ ਦਿਉ ਪੂਰੀਆਂ ਸਭ ਇੱਛਾਵਾਂ
ਅਤਿ ਉੱਤਮ ਸੁੰਦਰ ਦਰਸ਼ਨ ਤੇਰਾ
ਗੁਰੂ ਰਾਮ-ਹਰੀ ਪ੍ਰਤਾਪ ਜਿਹਾ ਦਿਸੇ
ਜਦ ਵੀ ਸੁੰਦਰ ਦਰਸ਼ਨ ਪਾਵਾਂ
ਸਦਾ ਕੌਰ ਜੀਵਨ ਕੌਰ ਭੁਪਿੰਦਰ ਜਿਹੀਆਂ
ਜੱਗ ਤੋਂ ਉੱਚੀਆਂ ਸਾਰੀਆਂ ਮਾਤਾਵਾਂ
ਧੰਨ-ਧੰਨ ਸੰਗਤ ਕਹਿੰਦੀ ਜਾਵੇ
ਆਸ਼ੀਰਵਾਦ ਦਿੰਦੇ ਓ ਜਦੋਂ
ਕਰਕੇ ਉੱਚੀਆਂ ਬਾਹਵਾਂ
ਮੇਲੇ ਆਈਆਂ ਸੰਗਤਾਂ ਨੂੰ
ਵਿਦਾ ਕਰੇਂਦੇ ਓ ਇੰਜ ਦੇ ਕੇ ਖੁਸ਼ੀਆਂ
ਡੋਲੀ ਤੋਰਨ ਲੱਗਿਆਂ ਜਿਵੇਂ ਸਕੀਆਂ ਧੀਆਂ ਦੀਆਂ ਮਾਵਾਂ
ਜਿਵੇਂ ਸਕੀਆਂ ਧੀਆਂ ਦੀਆਂ ਮਾਵਾਂ।

## ਡ੍ਰੀਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ

ਮੇਰੇ ਹਰ ਸਿੱਖ ਕੋਲ ਵਧੀਆ ਕੋਠੀ ਤੇ ਵਧੀਆ ਕਾਰ ਹੋਵੇ।
ਮੇਰੇ ਹਰ ਸਿੱਖ ਦਾ ਰਿਜ਼ਕ ਨਾਲ ਭਰਿਆ ਭੰਡਾਰ ਹੋਵੇ।
ਮੇਰੇ ਹਰ ਸਿੱਖ ਦਾ ਵਧੀਆ ਤੋਂ ਵਧੀਆ ਕਾਰੋਬਾਰ ਹੋਵੇ।
ਮੇਰੇ ਸਿੱਖਾਂ ਦੇ ਬੱਚਿਆਂ ਕੋਲ ਹੋਣ ਉੱਚੀਆਂ ਡਿਗਰੀਆਂ।
ਮੇਰੇ ਸਿੱਖਾਂ ਦੇ ਹਰ ਬੱਚੇ ਕੋਲ ਰਾਗ ਵਿਦਿਆ ਬੇਸ਼ੁਮਾਰ ਹੋਵੇ।
ਮੇਰੇ ਸਿੱਖ ਦੇਸ਼ਭਗਤ ਤੇ ਕੌਮ ਦੇ ਹੋਣ ਰਖਵਾਲੇ
ਮੇਰੇ ਹਰ ਸਿੱਖ ਦਾ ਵਧੀਆ ਸ਼ਿਸ਼ਟਾਚਾਰ ਹੋਵੇ।
ਮੇਰੇ ਹਰ ਸਿੱਖ ਦੀ ਸੋਚ ਹੋਵੇ ਅਸਮਾਨ ਛੂਹਣ ਦੀ
ਮੇਰੇ ਹਰ ਸਿੱਖ ਦੀ ਉੱਚੀ ਤੇ ਸੁੱਚੀ ਵਿਚਾਰ ਹੋਵੇ।
ਮੇਰੇ ਹਰ ਸਿੱਖ ਦੀ ਮਿੱਠੀ ਬੋਲੀ ਤੇ ਬੋਲੀ ਵਿਚ ਪਿਆਰ ਹੋਵੇ।
ਸੋਹਣੀਆਂ ਸੇਹਤਾਂ ਤੇ ਤੰਦਰੁਸਤ ਦਿੱਸਣ ਸਾਰੇ ਸਿੱਖ ਮੇਰੇ।
ਕੋਈ ਵੀ, ਕਦੀ ਵੀ ਨਾ ਤਨੋਂ ਮਨੋਂ ਬਿਮਾਰ ਹੋਵੇ।
ਗਊ ਗਰੀਬ ਦਾ ਭਲਾ ਮੰਨਾਉਣ ਸਿੱਖ ਮੇਰੇ।
ਉਜਲ ਮੁੱਖ ਤੇ ਸੁੰਦਰ ਦਰਸ਼ਨ ਦੀਦਾਰ ਹੋਵੇ।
ਸਤਿਜੁਗੀ ਬਾਣੇ ਵਿਚ ਫਬਦੇ ਦਿੱਸਣ ਮਾਈ ਤੇ ਭਾਈ ਸਾਰੇ।
ਬੀਬੀਆਂ ਸਿਰ ਦੁਪੱਟਾ, ਭਾਈਆਂ ਸਿਰ ਸਿੱਧੀ ਦਸਤਾਰ ਹੋਵੇ।
ਬਾਣੀ ਪੜ੍ਹਨੀ ਤੇ ਨਾਮ ਜਪਣਾ ਮੰਨਣਾ ਹੁਕਮ ਗੁਰਾਂ ਦਾ।
ਮੇਰੇ ਸਿੱਖਾਂ ਦੀਆਂ ਘਾਲਿ ਕਮਾਈਆਂ ਸਦਕਾ,
ਸੁਖੀ ਵਸਦਾ ਇਹ ਸਗਲਾ ਸੰਸਾਰ ਹੋਵੇ।
ਇਹ ਡ੍ਰੀਮ ਸੀ ਮੇਰੇ ਸਤਿਗੁਰੂ ਜਗਜੀਤ ਸਿੰਘ ਜੀ ਦੇ।
ਮੇਰੇ ਹਰ ਸਿੱਖ ਦੀ ਮਿੱਠੀ ਬੋਲ ਬਾਣੀ
ਤੇ ਆਪੋ ਵਿਚ ਪਿਆਰ ਹੀ ਪਿਆਰ ਹੋਵੇ।
ਸਾਰੇ ਕਾਰਜ ਸਭ ਦੇ ਰਾਸ ਹੋ ਜਾਣਗੇ।
ਸੱਚੇ ਮਨੋਂ ਗੁਰੂ ਚਰਨਾਂ ਵਿਚ ਕੀਤੀ ਹੱਥ ਜੋੜ ਅਰਦਾਸ ਹੋਵੇ।
'ਸਿੰਦਰ' ਆਪਾਂ ਸਿੱਧੇ ਰਸਤੇ ਚਲਦੇ ਰਹੀਏ ਸਾਰੇ।
ਸਾਡੇ ਸਤਿਗੁਰੂ ਜਗਜੀਤ ਸਿੰਘ ਜੀ ਦਾ,
ਹਰ ਸੁਪਨਾ ਸਾਕਾਰ ਹੋਵੇ, ਹਰ ਸੁਪਨਾ ਸਾਕਾਰ ਹੋਵੇ।

## ਕਰਤਾ ਪੁਰਖ

*(ਇਕ ਵਾਰੀ ਸ੍ਰੀ ਭੈਣੀ ਸਾਹਿਬ ਮੇਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਣ ਤੇ ਬੈਠਿਆਂ ਇਸ ਤਰ੍ਹਾਂ ਦਰਸ਼ਨ ਹੋਏ ਕਿ ਸਾਰੇ ਸਰੂਪ ਦਿਖਾ ਕੇ ਫਿਰ ਗੁਰੂ ਜਗਜੀਤ ਸਿੰਘ ਜੀ ਦਾ ਸਰੂਪ ਧਾਰ ਲਿਆ ਤਾਂ ਇਹ ਲਿਖਿਆ ਸੀ)*

ਕਰਤਾ ਵੀ ਤੂੰ ਹੈਂ ਪੁਰਖ ਅਕਾਲ ਵੀ ਤੂੰ
ਕੁਲ ਸ੍ਰਿਸ਼ਟੀ ਦਾ ਸਿਰਜਨਹਾਰ ਵੀ ਤੂੰ
ਸਤਿਜੁਗ ਦਾ ਬਲ ਬਾਵਨ ਤੂੰ ਤ੍ਰੇਤੇ ਦਾ ਰਾਮ ਵੀ ਤੂੰ
ਅਕਾਲ ਪੁਰਖ ਨਿਰੰਜਨੀ ਜੋਤ ਤੂੰ
ਨਾਨਕ ਨਿਰੰਕਾਰ ਵੀ ਤੂੰ ਹੈਂ
ਅੰਗਦ ਗੁਰੂ ਅਮਰਦਾਸ, ਰਾਮਦਾਸ ਤੂੰ
ਅਰਜਨ ਗੁਰੂ ਬਾਣੀ ਦਾ ਸਿਰਜਨਹਾਰ ਵੀ ਤੂੰ
ਤੇਗ ਬਹਾਦਰ ਤੂੰ ਗੋਬਿੰਦ ਸਿੰਘ ਪਾਤਸ਼ਾਹ ਤੂੰ
ਗੁਰੂ ਬਾਲਕ ਤੂੰ, ਸਤਿਗੁਰੂ ਰਾਮ ਸਿੰਘ ਵੀ ਤੂੰ
ਹਰੀ-ਪ੍ਰਤਾਪ-ਸਤਿਗੁਰੂ ਜਗਜੀਤ ਸਿੰਘ ਦਾਤਾਰ ਵੀ ਤੂੰ
ਗੂੰਗਿਆਂ ਨੂੰ ਗੀਤਾ ਗਿਆਨ ਕਰਾ ਦੇਵੇਂ
ਬਲ ਬੁਧ ਬਖਸ਼ਣਹਾਰ ਵੀ ਤੂੰ
ਗੋਪਾਲ ਰਤਨ ਤੂੰ ਸੰਗੀਤ ਸਮਰਾਟ ਤੂੰ
ਭਿਖਾਰੀ ਤੇ ਰਾਜ ਕਰਾਵਣਹਾਰ ਵੀ ਤੂੰ
ਸਾਰੀ ਸ੍ਰਿਸ਼ਟੀ ਤੇਰੇ ਚਰਨਾਂ ਵਿਚ ਸੁਖ ਮਾਣੇ
ਸਰਬ ਧਰਮਾਂ ਦਾ ਮਾਨ ਸਨਮਾਨ ਵੀ ਤੂੰ
ਤੇਰੀ ਚਰਨ ਛੋਹ ਨਾਲ ਬੇੜੇ ਪਾਰ ਹੁੰਦੇ
ਨਜ਼ਰ ਸਵੱਲੀ ਨਾਲ ਕੁਲ ਸ੍ਰਿਸ਼ਟੀ ਦਾ ਉੱਧਾਰਨ ਹਾਰ ਵੀ ਤੂੰ
ਸਾਧ ਸੰਗਤ ਨੂੰ ਭੈਣੀ ਸਾਹਿਬ ਬੁਲਾਂਵਦੇ ਓ
ਭਲਾ ਸੰਗਤਾਂ ਦਾ ਆਪ ਮੰਨਾਂਵਦੇ ਓ

ਸੰਗਤਾਂ ਨੂੰ ਨਾਮ ਜਪਾਵਣਹਾਰ ਵੀ ਤੂੰ
ਡਿੱਠੇ ਸਭੇ ਥਾਂਵ ਨਹੀਂ ਤੁਧ ਜਿਹਾ ਕੋਈ
ਕੁਲ ਸ੍ਰਿਸ਼ਟੀ ਦਾ ਪਾਲਣਹਾਰ ਵੀ ਤੂੰ
ਸਤਿਗੁਰੂ ਜਗਜੀਤ ਸਿੰਘ ਨਾਮ ਤੇਰਾ
ਸਾਰੇ ਜਗ ਨੂੰ ਤਾਰਨਹਾਰ ਵੀ ਤੂੰ
ਕੁਲ ਸ੍ਰਿਸ਼ਟੀ ਦਾ ਪਾਲਨਹਾਰ ਵੀ ਤੂੰ
ਕੁਲ ਸ੍ਰਿਸ਼ਟੀ ਦਾ ਬਖਸ਼ਣਹਾਰ ਵੀ ਤੂੰ
'ਸਿੰਦਰ' ਜਿਹਾਂ ਨੂੰ ਬੁਧ ਬਿਬੇਕ ਬਖਸ਼ ਕੇ
ਕਵਿਤਾ ਲਿਖਵਾਣਹਾਰ ਵੀ ਤੂੰ।

## ਅੰਮ੍ਰਿਤ ਬੂੰਦ ਸੁਹਾਵਣੀ

ਇਕ ਅੰਮ੍ਰਿਤ ਬੂੰਦ ਸੁਹਾਵਣੀ
ਪਪੀਹੇ ਨੂੰ ਪਈ ਤਰਸਦੀ ਏ
ਅੰਮ੍ਰਿਤ ਵੇਲਾ ਗਿਐ ਗੁਆਚ ਸਾਡਾ
ਅੱਗ ਡਾਢੀ ਪਈ ਕਲਿਜੁਗ ਦੀ ਬਰਸਦੀ ਏ
ਖਾ ਗਿਆ ਮੋਹ ਟੀ.ਵੀ. ਸੀਰੀਅਲਾਂ ਦਾ
ਨਿੱਤ ਨਵੇਂ ਤੋਂ ਨਵਾਂ ਦਿਖਾ ਦਿੰਦੇ
ਕਿੱਥੇ ਗਈਆਂ ਕਹਾਣੀਆਂ ਚੰਨ ਤਾਰਿਆਂ ਦੀਆਂ
ਨਾਨੀ-ਦਾਦੀ ਸਨ ਸੁਣਾ ਕੇ ਛੇਤੀ ਸੁਆ ਦਿੰਦੇ
ਕਦੀ ਹੁੰਦਾ ਸੀ ਚਾਅ ਸਾਨੂੰ
ਤੜਕੇ ਉੱਠ ਕੇ ਨਹਾਵਾਂਗੇ
ਬੀਜੀ ਨਾਲ ਗੁਰਦੁਆਰੇ ਜਾਵਾਂਗੇ
ਨਾਲੇ ਸੁਣਾਂਗੇ ਸ਼ਬਦ ਸਾਖੀਆਂ
ਨਾਲੇ ਕੜਾਹ ਪ੍ਰਸ਼ਾਦ ਖਾਵਾਂਗੇ - ਤੇ ਹੁਣ
ਟੀ.ਵੀ. ਪ੍ਰੋਗਰਾਮ ਵੇਖ ਖੁਸ਼ ਹੋਈਏ ਸਾਰੇ
ਪਤਾ ਨਹੀਂ ਵੇਖ ਰਹੇ ਹਾਂ ਕੀ
ਕੋਲ ਬੈਠੇ ਨੇ ਜੁਆਨ ਬੱਚੇ ਕੁਆਰੇ
ਕੇਬਲ ਟੀ.ਵੀ. ਨੇ ਘਰ-ਘਰ ਲੱਗੇ
ਅੱਖਾਂ ਨਾਲ ਕਲਿਜੁਗ ਪਏ ਨਿਹਾਰਦੇ ਹਾਂ
ਨਾਲੇ ਚਾਹੀਏ ਭਵਿੱਖ ਬਣੇ ਚੰਗਾ
ਨਾਲੇ ਆਪੇ ਪਏ ਬੱਚਿਆਂ ਨੂੰ ਵਿਗਾੜਦੇ ਹਾਂ
ਸਿੱਧੇ ਰਸਤੇ ਛੱਡ ਕੇ ਪੈ ਗਏ ਹਾਂ ਕੁਰਾਹੇ ਅਸੀਂ
ਜ਼ਿੰਦਗੀ ਜੀਣ ਨੂੰ ਪਈ ਤਰਸਦੀ ਏ
ਅੰਮ੍ਰਿਤ ਵੇਲਾ ਗਿਐ ਗੁਆਚ ਸਾਡਾ
'ਸਿੰਦਰ' ਅੰਮ੍ਰਿਤ ਵੇਲੇ ਨੂੰ ਪਈ ਤਰਸਦੀ ਏ।

## ਸਤਿਗੁਰੂ

ਸਾਡੀ ਜਿੰਦ ਜਾਨ ਹੈ ਸਾਡਾ ਸਤਿਗੁਰੂ
ਸਾਡਾ ਮਾਨ ਤੇ ਸਤਿਕਾਰ ਹੈ ਸਾਡਾ ਸਤਿਗੁਰੂ
ਤੇਰੇ ਨਾਲ ਤਾਂ ਰੌਸ਼ਨ ਕੁਲ ਜਹਾਨ ਹੈ ਸਤਿਗੁਰੂ
ਸਤਿਗੁਰੂ ਸਤਿਗੁਰੂ ਕਰਦਿਆਂ ਜੀਵਨ ਬਤੀਤ ਹੋਵੇ
ਇਹੀ ਤੇਰੇ ਦਰ ਤੇ ਸਾਡੀ ਹੈ ਫਰਿਆਦ ਸਤਿਗੁਰ
ਸੁਣ ਕੇ ਸਾਡੀਆਂ ਅਰਜ਼ੋਈਆਂ – ਕਰੋ
ਸਾਡੀਆਂ ਮੁਸ਼ਕਿਲਾਂ ਦਾ ਸਮਾਧਾਨ ਸਤਿਗੁਰੂ
ਕਰਕੇ ਬਾਹਵਾਂ ਲੰਬੀਆਂ ਬੁੱਕਲ ਵਿਚ
ਲਵੋ ਸੰਗਤ ਨੂੰ ਸੰਭਾਲ ਸਤਿਗੁਰੂ
ਤੇਰੇ ਭਰੋਸੇ ਬੇੜੇ ਪਰਿਵਾਰ ਚਾੜ੍ਹਿਆ ਏ
ਕਰੋ ਕ੍ਰਿਪਾ ਤੇ ਬੇੜੇ ਨੂੰ ਕਰੋ ਪਾਰ ਸਤਿਗੁਰੂ
ਤਾਰੀ ਕੁਲ ਲੁਕਾਈ ਜਿਵੇਂ ਤੁਸਾਂ ਸਦਾ
ਉਵੇਂ ਸਾਨੂੰ ਵੀ ਲਾਵੋ ਹੁਣ ਪਾਰ ਸਤਿਗੁਰੂ
ਡੁੱਬ ਜਾਂਦੀ ਨੱਈਆ ਵਿਚਕਾਰ ਨਦੀ ਦੇ
ਜੇ ਬੇੜੇ ਨੂੰ ਚੱਪੂ ਨਾ ਲਗਾਂਦੇ ਆਣ ਸਤਿਗੁਰੂ
ਕਿਸ-ਕਿਸ ਨੂੰ ਤਾਰਨ ਕਿੱਥੇ-ਕਿੱਥੇ ਪਹੁੰਚ ਜਾਂਦੇ ਹੋ
ਆਏ ਨਾ ਗੱਲ ਕੋਈ ਸਾਡੀ ਸਮਝਸਾਰ ਸਤਿਗੁਰੂ
ਸਭ ਦੀਆਂ ਪੀੜਾਂ ਹਰਨ ਵਾਲਿਓ
ਕਿਵੇਂ ਲੈਂਦੇ ਓ ਆਪ ਸਭ ਦੀਆਂ ਪੀੜਾਂ ਸਹਾਰ ਸਤਿਗੁਰੂ
ਵੰਡ-ਵੰਡ ਕੇ ਦਾਤਾਂ ਦੁਨੀਆਂ ਨੂੰ ਨਿਹਾਲ ਕੀਤਾ
ਦੌਲਤਾਂ ਵੰਡੀਆਂ ਨੇ ਤੁਸਾਂ ਬੇਸ਼ੁਮਾਰ ਸਤਿਗੁਰੂ
ਹੁਕਮ ਕਰਦੇ ਹੋ ਨਾਮ ਜਪੋ – ਨਾਮ ਜਪੋ
ਅਸੀਂ ਵੀ ਕਰਦੇ ਹਾਂ ਕੋਸ਼ਿਸ਼ ਪ੍ਰੀਤ ਨਿਭਾਣ ਖਾਤਰ
ਕਰੋ ਕ੍ਰਿਪਾ ਤੇ ਲਾਜ ਰੱਖੋ ਨਿਮਾਣਿਆਂ ਦੀ
ਆ ਜਾ ਹੁਣ ਜਲਦੀ ਦਰਸ ਦਿਖਾਣ ਸਤਿਗੁਰੂ।

## ਕ੍ਰਿਪਾ ਦ੍ਰਿਸ਼ਟੀ

ਕੋਈ ਇੱਜ਼ਤ ਮਾਨ ਦਾ ਭੁੱਖਾ
ਕੋਈ ਸ਼ੁਹਰਤ ਦਾ ਭੁੱਖਾ
ਮੈਂ ਭੁੱਖੀ ਤੇਰੇ ਦੀਦਾਰ ਦੀ
ਦੀਦਾਰ ਹੋ ਗਏ ਤਾਂ ਸਭ ਕੁਝ ਮਿਲ ਗਿਆ
ਜੇ ਮੇਹਰ ਨਜ਼ਰ ਹੋ ਗਈ ਤਾਂ
ਸਾਡੀਆਂ ਝੋਲੀਆਂ ਆਪੇ
ਭਰ ਜਾਣੀਆਂ ਨੇ - ਤੇ
ਸਾਡੀਆਂ ਸੱਭੇ ਆਸਾਂ
ਪੂਰੀਆਂ ਹੋ ਜਾਣੀਆਂ ਨੇ
ਜਨਮਾਂ ਦੀ ਭੁੱਖ ਮਿਟ ਜਾਣੀ ਏ।

ਕੋਈ ਸ਼ੋਹਰਤ ਮੰਗੇ
ਕੋਈ ਦੌਲਤ ਮੰਗੇ
ਇਹ ਸਭ ਕੁਝ ਵੀ
ਭਾਵੇਂ ਚਾਹੀਦਾ ਏ
ਜੇ ਤੇਰੀ ਕ੍ਰਿਪਾ ਦ੍ਰਿਸ਼ਟੀ ਹੋ ਗਈ ਤਾਂ
ਸਾਨੂੰ ਸੱਭੋ ਕੁਝ ਮਿਲ ਗਿਆ ਸਮਝੋ।

# ਸੱਜਰਾ ਫੁੱਲ ਬਗੀਚੇ ਖਿੜਿਆ

ਸੱਜਰਾ ਫੁੱਲ ਬਗੀਚੇ ਖਿੜਿਆ ਤੱਕਾਂ
ਸੋਚਾਂ ਤੋੜ ਕੇ ਤੇਰੇ ਚਰਨਾਂ ਵਿਚ ਧਰਾਂ
ਜਾਂ ਫੁੱਲ ਮੈਂ ਤੋੜਨ ਲੱਗੀ
ਫੁੱਲ ਪਿਆ ਮੁਸਕਾਏ –
ਕਣ-ਕਣ ਵਿਚ ਤੂੰ ਆਪ ਹੈਂ ਵਸਦਾ
ਕੀਕਣ ਮੈਂ ਗੁਸਤਾਖ ਬਣਾਂ ?

ਸ਼ਾਲਾ ਵਿਚ ਬਗੀਚੇ ਤੂੰ ਸਦਾ ਰਹੇਂ ਖਿੜਿਆ
ਤੇਰੇ ਵਿਚੋਂ ਜੇ ਰਾਮ ਦੇ ਪਿਆਰੇ ਦਰਸ ਕਰਾਂ
ਜੇ ਮੈਂ ਕਰਨਾ ਭੇਟ ਹਾਂ ਚਾਹੁੰਦੀ ਹਾਂ
ਤਾਂ ਸਤਿਗੁਰੂ ਅੱਗੇ ਮੈਂ ਅਪਣਾ ਸੀਸ ਧਰਾਂ
ਜੇ ਕਰ ਉਸ ਦੀ ਨਦਰੀ ਪੈ ਜਾਵਾਂ ਤਾਂ
ਜੱਗ ਤੇ ਆਇਆ ਮੈਂ ਸਫਲ ਗਣਾਂ।

## ਗੀਤ

ਉੱਥੇ ਠੰਡੀ ਮਿੱਠੀ ਵਗਦੀ ਏ ਵਾ ਨੀ – ਸੰਗਤੇ
ਠੰਡੀ ਮਿੱਠੀ ਵਗਦੀ ਏ ਵਾ –
ਨੀ ਕਿੱਥੇ – ਜਿੱਥੇ ਮੋਰ ਪੈਲਾਂ ਪਾਉਂਦੇ ਨੇ
ਉਹ ਗੀਤ ਮਿਲਣ ਦੇ ਗਾਉਂਦੇ ਨੇ – ਉੱਥੇ ਠੰਡੀ ਮਿੱਠੀ....
ਨੀ ਕਿੱਥੇ – ਜਿੱਥੇ ਦੂਰੋਂ ਸਖੀਆਂ ਆਉਂਦੀਆਂ ਨੇ
ਉਹ ਗੀਤ ਮਿਲਣ ਦੇ ਗਾਉਂਦੀਆਂ ਨੇ – ਉੱਥੇ ਠੰਡੀ ਮਿੱਠੀ....
ਨੀ ਕਿੱਥੇ – ਜਿੱਥੇ ਸਤਿਗੁਰੂ ਮੇਰਾ ਵੱਸਦਾ ਏ
ਫੁੱਲ ਖਿੜਦੇ ਨੇ ਜਦੋਂ ਹੱਸਦਾ ਏ – ਉੱਥੇ ਠੰਡੀ ਮਿੱਠੀ....
ਨੀ ਕਿੱਥੇ – ਬਚਨ ਉਹ ਮਿੱਠੇ ਕਰਦਾ ਏ
ਨੀ ਦੁਖੜੇ ਸਾਰੇ ਹਰਦਾ ਏ – ਉੱਥੇ ਠੰਡੀ ਮਿੱਠੀ....
ਨੀ ਕਿੱਥੇ – ਉਹ ਪ੍ਰਯੋਗ ਪਿਆ ਕਰਵਾਉਂਦਾ ਏ
ਸਾਰੇ ਜੱਗ ਦਾ ਭਲਾ ਮਨਾਉਂਦਾ ਏ – ਉੱਥੇ ਠੰਡੀ ਮਿੱਠੀ....
ਨੀ ਕਿੱਥੇ – ਸਾਰੇ ਜੱਗ ਦਾ ਨੀ ਉਹ ਵਾਲੀ ਏ
ਕੁਲ ਸ੍ਰਿਸ਼ਟੀ ਉਸ ਸੰਭਾਲੀ ਏ – ਉੱਥੇ ਠੰਡੀ ਮਿੱਠੀ....
ਨੀ ਕਿੱਥੇ – ਨੀ ਭੈਣੀ ਵਾਂਲਾ ਡੇਰਾ ਏ
ਜਿੱਥੇ ਵਸਦਾ ਸਤਿਗੁਰੂ ਮੇਰਾ ਏ
ਨੀ ਸੰਗਤੇ ਤੂੰ ਵੀ ਰੱਜ–ਰੱਜ ਦਰਸ਼ਨ ਪਾ
ਉੱਥੇ ਠੰਡੀ ਮਿੱਠੀ ਵਗਦੀ ਏ ਵਾ
ਨੀ ਸੰਗਤੇ ਠੰਡੀ ਮਿੱਠੀ ਵਗਦੀ ਏ ਵਾ।

## ਮੇਹਰ ਨਜ਼ਰ

ਮੇਹਰ ਨਜ਼ਰ ਜਦ ਤੱਕਿਆ ਈ
ਜਨਮਾਂ ਦਾ ਝੇੜਾ ਮੁੱਕਿਆ ਈ
ਖੁੱਲ੍ਹ ਕੇ ਜਦ ਮੁਸਕਾ ਪਿਉਂ
ਸਾਰੇ ਉਲ੍ਹਾਮੇਂ ਲਾਹ ਗਿਉਂ
ਆਂਹਦੀ ਸਾਂ ਅੱਜ ਕਿਉਂ ਨਹੀਂ ਪਛਾਣਿਆ
ਤੁਸਾਂ ਭੇਦ ਦਿਲਾਂ ਦਾ ਹੈ ਜਾਣਿਆ
ਓਧਰੋਂ ਮੈਨੂੰ ਕਿਸੇ ਆਖਿਆ
ਤੇਰੇ ਵੱਲ ਤੱਕ ਸਤਿਗੁਰੂ ਮੁਸਕਾ ਪਿਆ
ਮੈਂ ਆਖਿਆ ਮੈਂ ਬੇਟੀ ਹਾਂ ਉਸ ਦੀ
ਉਹ ਸਤਿਗੁਰੂ ਪਿਤਾ ਮਾਂ-ਬਾਪ ਹੈ
ਉਸ ਨੇ ਤਾਂ ਲਾਹਿਆ ਮੇਰੇ ਮਨੋਂ ਸੰਤਾਪ ਹੈ
ਕਿਉਂ ਲੈਂਦੇ ਓ ਸਾਡਾ ਇਮਤਿਹਾਨ
ਕੱਢ ਲੈਂਦੇ ਓਸਾਡੀ ਜਾਨ
ਸਤਿਗੁਰੂ ਮੈਂ ਸਦਾ ਤੇਰਾ ਸ਼ੁਕਰ ਕਰਾਂਗੀ
ਜਦ ਤਕ ਮੈਂ ਜਿੰਦਾ ਰਵ੍ਹਾਂਗੀ
ਧੰਨ ਭਾਗ ਸਾਨੂੰ ਆਪਣਾ ਬਣਾਇਆ ਜੇ
ਸਾਨੂੰ ਜੀਵਨ ਚੱਜ ਸਿਖਾਇਆ, ਜੇ
ਜੇ ਸਦਾ ਇਵੇਂ ਹੀ ਕਰਦਾ ਰਵ੍ਹੇ
ਉਲ੍ਹਾਮੇਂ 'ਸਿੰਦਰ' ਦੇ ਨਾ ਕਦੇ ਸਵ੍ਹੇ
ਜਿਸ ਦਿਨ ਤੁਹਾਡਾ ਦਰਸ ਨਾ ਹੋਵੇ
ਉਹ ਦਿਨ 'ਸਿੰਦਰ' ਲਈ ਕਦੇ ਨਾ ਆਵੇ।

## ਭਗਤਾਂ ਦੀ ਪੈਜ

ਮੰਗ ਮੇਰੀ ਉੱਨੀ ਜਿੰਨੀ ਮੈਨੂੰ ਲੋੜ ਏ
ਸਤਿਗੁਰੂ ਨੇ ਭਰੀਆਂ ਸਦਾ ਝੋਲੀਆਂ
ਛੱਡੀ ਨਾ ਕੋਈ ਥੋੜ ਏ
ਰੋਜ਼ ਰੋਜ਼ ਇਹੋ ਮੰਗਾਂ ਮੈਂ ਦੁਹਰਾਂਦੀ ਹਾਂ
ਨਾਮ ਦਾਨ ਇਸ਼ਨਾਨ ਦਵੀਂ
ਰਿਜ਼ਕ ਦੇ ਨਾਲ ਸਿਦਕ ਦਵੀਂ
ਬੱਚਿਆਂ ਨੂੰ ਸੁਖ ਦਵੀਂ
ਕੱਢ ਜਨਮਾਂ ਦੀ ਭੁੱਖ ਦਵੀਂ
ਵਿਦਿਆ ਦਾ ਦਾਨ ਦਵੀਂ
ਚਰਨਾਂ 'ਚ ਬੈਠਣ ਦਾ ਮਾਨ ਦਵੀਂ
ਬਚਨਾਂ ਨਾਲ ਤਾਰ ਦਵੀਂ
ਆਸ ਕਦੀ ਵੀ ਸਾਡੀ ਨਹੀਂ ਤੋੜੀ ਏ
ਜੋ ਮੰਗਿਆ ਭਰੀ ਸਦਾ ਝੋਲੀ ਏ
ਮੌਕਾ ਕਦੀ ਐਸਾ ਆਵੇ ਨਾ
ਤੇਰੇ ਚਰਨਾਂ ਤੋਂ ਪ੍ਰੀਤੀ ਟੁੱਟ ਜਾਵੇ ਨਾ
ਮੰਨੀ ਅਰਜ਼ ਆਸ ਕਦੀ ਤੋੜੀਂ ਨਾ
ਆਏ ਹਾਂ ਦਰ ਤੇਰੇ ਖਾਲੀ ਕਦੀ ਮੋੜੀਂ ਨਾ
ਅਸਾਂ ਤੇਰੇ ਈ ਭਰੋਸੇ
ਬੇੜੇ ਵਿਚ ਪੈਰ ਪਾਇਆ ਏ
ਰੱਖੀਂ ਲਾਜ ਸਦਾ 'ਸਿੰਦਰ' ਦੀ
ਜਿਵੇਂ ਆਦਿ ਅੰਤ ਭਗਤਾਂ ਦੀ ਰਖਦਾ ਆਇਆ ਏਂ।

## ਉਪਕਾਰ ਸਤਿਗੁਰੂ ਜੀ ਦਾ

ਉਹ ਵਕਤ ਮੈਂ ਕਦੀ ਭੁਲਾ ਸਕਦੀ ਨਹੀਂ
ਜਦੋਂ ਤੁਸੀਂ ਰਸਨਾ ਤੋਂ ਬਚਨ ਸੁਣਾ ਰਹੇ ਸੀ
ਉਹ ਵਕਤ ਮੈਂ ਕਦੀ ਭੁਲਾ ਸਕਦੀ ਨਹੀਂ
ਜਦੋਂ ਨੇੜੇ ਤੋਂ ਦਰਸ ਦਿਖਾ ਰਹੇ ਸੀ
ਉਹ ਵਕਤ ਮੈਂ ਕਦੀ ਭੁਲਾ ਸਕਦੀ ਨਹੀਂ
ਜਦੋਂ ਰਸਨਾ ਤੋਂ ਅੰਮ੍ਰਿਤ ਵਰਸਾ ਰਹੇ ਸੀ
ਉਹ ਵਕਤ ਮੈਂ ਕਦੀ ਭੁਲਾ ਸਕਦੀ ਨਹੀਂ
ਜਦੋਂ ਮੇਰੇ ਬੱਚਿਆਂ ਦੇ ਭਾਗ ਸੁਨਹਿਰੀ ਕਲਮ
ਨਾਲ ਲਿਖਦੇ ਜਾ ਰਹੇ ਸੀ
ਉਹ ਵਕਤ ਮੈਂ ਕਦੀ ਭੁਲਾ ਸਕਦੀ ਨਹੀਂ
ਜਦੋਂ ਦਰ ਆਇਆਂ ਦੀ ਮੁਰਾਦ ਪੁਗਾ ਰਹੇ ਸੀ
ਸਤਿਗੁਰੂ ਜੀ ਦਾ ਉਪਕਾਰ ਮੈਂ ਕਦੀ ਭੁਲਾ ਸਕਦੀ ਨਹੀਂ
ਛੱਡ ਕੇ ਦੁਆਰਾ ਤੇਰਾ 'ਸਿੰਦਰ' ਕਿਧਰੇ ਹੋਰ ਜਾ ਸਕਦੀ ਨਹੀਂ।

## ਸੋਹਣੀ ਪਾਲਕੀ

ਉਸ ਸੋਹਣੀ ਪਾਲਕੀ ਤੋਂ ਸਦਕੇ
ਜਿੱਥੇ ਮੇਰਾ ਸਤਿਗੁਰੂ ਬਹਿੰਦਾ ਏ
ਉਸ ਸੋਹਣੇ ਘਰ ਤੋਂ ਸਦਕੇ
ਜਿੱਥੇ ਮੇਰਾ ਸਤਿਗੁਰੂ ਰਹਿੰਦਾ ਏ
ਉਹਨਾਂ ਰਾਹਵਾਂ ਤੋਂ ਸਦਕੇ
ਜਿੱਥੇ ਮੇਰਾ ਸਤਿਗੁਰੂ ਚਲਦਾ ਏ
ਉਹਨਾਂ ਮਿੱਠੜੇ ਬਚਨਾਂ ਤੋਂ ਸਦਕੇ
ਜਿਹੜੇ ਮੇਰਾ ਸਤਿਗੁਰੂ ਕਰਦਾ ਏ
ਉਹਨਾਂ ਸੇਵਕਾਂ ਤੋਂ ਸਦਕੇ
ਜਿਹੜੇ ਸਤਿਗੁਰੂ ਦੇ ਨੇੜੇ ਨੇ
ਸਭ ਨੂੰ ਲਗਦਾ ਏ ਸਤਿਗੁਰੂ ਸਿਰਫ਼ ਮੇਰੇ ਨੇ
ਸਤਿਗੁਰੂ ਸਭਨਾਂ ਦਾ ਸਾਂਝਾ ਹੁੰਦਾ ਏ
ਸਤਿਗੁਰੂ ਸਭਨਾਂ ਦੀਆਂ ਅਰਜ਼ਾਂ ਸੁਣਦਾ ਏ
ਸਤਿਗੁਰੂ ਕਰ ਲਵੇ ਬਚਨ ਤਾਂ
ਖੁਸ਼ੀਆਂ ਮਿਲ ਜਾਂਦੀਆਂ ਨੇ
ਸਤਿਗੁਰੂ ਕਰ ਲਵੇ ਬਚਨ ਤਾਂ
ਝੋਲੀਆਂ ਭਰ ਜਾਂਦੀਆਂ ਨੇ
ਉਸ ਵਕਤ ਤੋਂ ਸਦਕੇ
ਜੋ ਸਤਿਗੁਰੂ ਦੇ ਲਾਗੇ ਲੰਘਦਾ ਏ
'ਸਿੰਦਰ' ਦਾ ਦਿਲ ਸਤਿਗੁਰੂ ਦੀਆਂ
ਸਦਾ ਹੀ ਸੁੱਖਾਂ ਮੰਗਦਾ ਏ।

## ਸਾਵਣ

ਸਾਵਣ ਸਾਰਾ ਬੀਤ ਚੱਲਿਆ ਸੀ ਬਰਸਨ ਬਿਨ
ਸਾਵਣ ਸਾਰਾ ਬੀਤ ਚੱਲਿਆ ਸੀ ਦਰਸ਼ਨ ਬਿਨ
ਕਾਲੇ ਬੱਦਲ ਚੜ੍ਹ ਚੜ੍ਹ ਆਵਣ
ਚੁਪਕੇ ਜਹੇ ਕੋਲੋਂ ਦੀ ਲੰਘ ਜਾਵਣ
ਨਾ ਆਪ ਆਏ ਨਾ ਇਹ ਬਰਸੇ
ਸਾਡੇ ਨੈਣ ਦਰਸ਼ਨ ਨੂੰ ਡਾਢੇ ਤਰਸੇ
ਨਾ ਪਈਆਂ ਕਣੀਆਂ ਨਾ ਪਏ ਔਲੇ
ਨਾ ਪੰਛੀ ਚਹਿਕੇ ਨਾ ਡੱਡੂ ਬੋਲੇ
ਡਾਢੀ ਗਰਮੀ ਡਾਢੀ ਏ ਧੁੱਪ
ਜੀਵ ਜੰਤੂ ਸਾਰੇ ਬੈਠੇ ਨੇ ਚੁੱਪ
ਕਿਧਰੇ ਭਾਵੇਂ ਖ਼ਤਰਾ ਹੋਵੇ ਬਾੜ੍ਹ ਦਾ
ਸਾਨੂੰ ਤਾਂ ਜਾਪੇ ਮਹੀਨਾ ਇਹ ਹਾੜ ਦਾ
ਧੰਨ ਭਾਗ ਆਪ ਘਰ ਆਏ
ਆਖੋ ਇੰਦਰ ਨੂੰ ਹੁਣ ਮੀਂਹ ਵਰ੍ਹਾਏ
ਦਰਸ਼ਨ ਕਰਕੇ ਠੰਡ ਪੈ ਗਈ ਏ
ਸੁੱਕੇ ਜਾਂਦੇ ਸਾਵਣ ਦੀ ਇੱਜ਼ਤ ਰਹਿ ਗਈ ਏ।

*(ਸ੍ਰੀ ਸਤਿਗੁਰ ਜੀ ਪ੍ਰਦੇਸ ਗਏ ਹੋਏ ਸਨ – ਇੱਥੇ ਗਰਮੀ ਬਹੁਤ ਸੀ। ਮੀਂਹ ਵੀ ਨਹੀਂ ਸੀ ਪੈ ਰਹੇ। ਉਸ ਵਕਤ ਇਹ ਲਿਖਿਆ ਸੀ – ਜਦੋਂ ਵਾਪਸ ਪਰਤੇ ਤਾਂ ਦਰਸ਼ਨ ਦੇ ਨਾਲ ਮੀਂਹ ਵੀ ਵਰ੍ਹ ਪਿਆ ਦਰਸ਼ਨ-ਪਰਸ਼ਨ ਹੋ ਗਏ ਤਾਂ ਸਾਵਣ ਦੀ ਇੱਜ਼ਤ ਬਚ ਗਈ)*

## ਸਿਫ਼ਤ ਸਤਿਗੁਰੂ ਦੀ

ਸਿਫ਼ਤ ਸਤਿਗੁਰੂ ਦੀ ਮੈਂ ਕਿੱਦਾਂ ਆਖਾਂ
ਕਹੀ ਨਾ ਜਾਵੇ - ਕਹੇ ਬਿਨਾਂ ਮੇਰੀ ਰਹਿ ਨਾ ਆਵੇ
ਹਰ ਦਮ ਖ਼ਿਆਲ ਤੇਰਾ ਮਨ ਵਿਚ ਰਹਿੰਦਾ
ਹਰ ਇਕ ਨੂੰ ਮਿਲੇ ਪਿਆਰ ਤੇਰਾ
ਹਰ ਜਗ੍ਹਾ ਦਿੱਸੇ ਪਰਉਪਕਾਰ ਤੇਰਾ
ਕੋਈ ਦੁੱਧ ਮੰਗੇ ਕੋਈ ਪੁੱਤ ਮੰਗੇ
ਕੋਈ ਧਨ ਲਈ ਪਿਆ ਅਰਜ਼ ਗੁਜ਼ਾਰੇ
ਝੋਲੀਆਂ ਭਰ-ਭਰ ਵੰਡਦਾ ਜਾਵੇ
ਥੋੜ ਕਦੀ ਤੇਰੇ ਦਰ ਤੇ ਨਾ ਆਵੇ
ਨੇਤਰ ਤੇਰੇ ਮੇਹਰਾਂ ਵੰਡਦੇ
ਰਸਨਾ ਤੇਰੀ ਅੰਮ੍ਰਿਤ ਵਰਸਾਏ
ਜਗਜੀਤ ਬਣ ਕੇ ਜੱਗ ਜਿੱਤ ਲਿਆ ਸਾਰਾ
ਕ੍ਰਿਪਾ ਕਰੀਂ ਸਦਾ ਸਾਡੀ ਤੇਰੀ ਬਣ ਆਵੇ
ਤੇਰੇ ਨਾਲ ਪਿਆਰ ਤੇਰੀ ਸੰਗਤ ਨਾਲ ਪਿਆਰ
ਸਾਡੀ ਜੱਗ ਤੇ ਪੱਤ ਰਹਿ ਜਾਵੇ
ਆਪਣੀ ਸਿਫ਼ਤ ਤੂੰ ਆਪ ਕਰਾਵੇ।

## ਸੂਬਾ ਬੀਬੀਆਂ

ਸੂਬਾ ਬਣੀਆਂ ਬੀਬੀਆਂ ਨੂੰ ਦਵਾਂ ਮੈਂ ਵਧਾਈ
ਸ਼ੁਕਰ ਕਰੀਏ ਸਤਿਗੁਰੂ ਦਾ
ਜਿਨ੍ਹਾਂ ਦੀ ਕ੍ਰਿਪਾ ਨਾਲ ਸ਼ੁਭ ਘੜੀ ਆਈ
ਦਿੱਲੀ ਵਿਚ ਹੈ ਸੀ ਅਸੀਂ ਪਹਿਲਾਂ ਅਰਜ਼ ਗੁਜ਼ਾਰੀ
ਤੁਸੀਂ ਦੱਸੋ ਕਿੱਦਾਂ ਪਹਿਲੀ ਬਾਜ਼ੀ ਮਾਰੀ
ਦੱਸੋ ਰਾਜ਼ ਕਿਹੜਾ ਗੁਰਾਂ ਨੂੰ ਰਿਝਾਇਆ ਜੇ
ਗੁਰਾਂ ਨੂੰ ਰਿਝਾ ਕੇ ਅਹੁਦਾ ਵੱਡਾ ਪਾਇਆ ਜੇ
ਇਹ ਤਾਂ ਸਤਿਗੁਰੂ ਨੇ ਹੈ ਖੇਡ ਰਚਾਈ
ਸੂਬਾ ਬਣੀਆਂ ਬੀਬੀਆਂ ਨੂੰ ਦਵਾਂ ਮੈਂ ਵਧਾਈ
ਲੱਭ ਲਈ ਗੁਰਾਂ ਨੇ ਬੀਬੀ ਹੁਕਮੀ ਵਰਗੀ ਮਾਈ
ਕ੍ਰਿਪਾ ਸਤਿਗੁਰਾਂ ਦੀ ਵੇਖੋਂ 'ਸਿੰਦਰ' ਵੀ ਸਟੇਜ ਤੇ ਹੈ ਆਈ।

*(1987 ਦਿੱਲੀ ਸ਼ਹੀਦ ਬਿਸ਼ਨ ਸਿੰਘ ਸਕੂਲ ਵਿਚ ਸੰਮੇਲਨ ਹੋ ਰਿਹਾ ਸੀ – ਦਿੱਲੀ ਵਿਦਿਅਕ ਜਥੇ ਦੀਆਂ ਬੀਬੀਆਂ ਵੱਲੋਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਗਈ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕ੍ਰਿਪਾ ਕੀਤੀ ਸੀ ਬੀਬੀ ਹੁਕਮੀ ਜੀ ਨੂੰ ਸੂਬਾ ਥਾਪਣ ਦੀ। ਆਪ ਜੀ ਕ੍ਰਿਪਾ ਕਰੋ ਬੀਬੀਆਂ ਨੂੰ ਵੀ ਸੂਬੇ ਥਾਪਣ ਦੀ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਤੁਸੀਂ ਮਾਈ ਹੁਕਮੀ ਵਰਗੀਆਂ ਬਣੋ ਤਾਂ ਸਹੀ – ਅਸੀਂ ਤੁਹਾਨੂੰ ਸੂਬਿਆਂ ਤੋਂ ਵੀ ਉੱਤੇ ਥਾਪ ਦਿਆਂਗੇ – ਤੇ ਫਿਰ ਸਾਹਿਬ ਤੁੱਠੇ ਸ੍ਰੀ ਅੰਮ੍ਰਿਤਸਰ ਵਿਸਾਖੀ ਦਾ ਮੇਲਾ ਸੀ ਜੇ ਮੈਂ ਭੁੱਲਦੀ ਨਹੀਂ ਤਾਂ 1994 ਜਾਂ 1993 ਹੋਣਾ ਏ, ਸੱਚੇ ਪਾਤਸ਼ਾਹ ਜੀ ਨੇ ਕ੍ਰਿਪਾ ਕੀਤੀ – ਤਿੰਨ ਬੀਬੀਆਂ ਨੂੰ ਸੂਬੇ ਥਾਪ ਦਿੱਤਾ – ਸੋ ਬੀਬੀਆਂ ਨੂੰ ਵਧਾਈ ਦੇਂਦੇ ਹੋਏ ਇਹ ਲਿਖਿਆ ਗਿਆ ਸੀ)*

## ਮੇਹਰ ਸਤਿਗੁਰੂ ਦੀ

ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਦੁਖ ਦਰਦ ਸਭ ਨੱਸ ਜਾਵਣ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਸਭ ਨੌਂ ਨਿਧ ਘਰ ਆਵਣ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਦੁਸ਼ਟ ਦੂਤ ਸਭ ਨੱਸ ਜਾਵਣ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਦੁੱਖ ਦਲਿੱਦਰ ਸਭ ਮੁੱਕ ਜਾਵਣ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਦੁਸ਼ਮਣ ਵੀ ਮਿੱਤਰ ਬਣ ਜਾਵਣ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਮੇਰਾ ਬੇਟਾ ਸਾਜ਼ ਵਜਾਵੇ
ਸੁਣ ਸੁਣ ਸਤਿਗੁਰੂ ਖੁਸ਼ੀਆਂ ਬਖਸ਼ਣ
ਸਿੰਦਰ ਦੇ ਪੜਦੇ ਢੱਕੇ ਜਾਵਣ
ਜਨਮ ਸਫਲ ਹੋ ਜਾਵੇਮੇਰਾ
ਸਤਿਗੁਰੂ ਇਕ ਵਾਰੀ ਤੱਕ ਕੇ ਜੇ ਮੁਸਕਾਵਣ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਤੜਕੇ ਆਪ ਉਠਾਵੇ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
ਆਪੇ ਨਾਮ ਜਪਾਵੇ - ਆਪੇ ਪਾਠ ਕਰਾਵੇ
ਸਤਿਗੁਰੂ ਮੇਹਰ ਹੋਵੇ ਜੇ ਤੇਰੀ
'ਸਿੰਦਰ' ਤੋਂ ਕਵਿਤਾ ਆਪੇ ਲਿਖੀਆਂ ਜਾਵਣ।

## ਰਹਿਮਤਾਂ

ਸਤਿਗੁਰੂ ਜਗਜੀਤ ਸਿੰਘ ਜੀ
ਸਦਾ ਰਹਿਮਤਾਂ ਤੁਹਾਥੋਂ ਮੰਗਦੀ ਹਾਂ
ਹੋਰ ਕਿਸੇ ਸ਼ੈਅ ਦੀ ਨਹੀਂ ਜੇ ਲੋੜ ਸਾਨੂੰ
ਜਦੋਂ ਰਹਿਮਤਾਂ ਤੁਹਾਡੀਆਂ ਮਿਲ ਗਈਆਂ
ਰਹਿਣੀ ਨਹੀਂ ਕਿਸੇ ਸ਼ੈਅ ਦੀ ਥੋੜ ਸਾਨੂੰ
ਜਦੋਂ ਆਵੋਂ ਧਰਤੀ ਤੇ ਅਵਤਾਰ ਲੈ ਕੇ
ਅਸੀਂ ਵੀ ਆਈਏ ਸਦਾ ਈ ਨਾਲ ਤੇਰੇ
ਸਦੀਆਂ ਤਕ ਰਵ੍ਹੇ ਰਾਜ਼ ਤੇਰਾ
ਸੰਗਤ ਸਾਰੀ ਮਾਣੇ ਸੁਖ ਨਾਲ ਤੇਰੇ
ਤੈਨੂੰ ਤੱਕਿਆਂ ਦੁੱਖ ਭੁੱਖ ਨੱਸਦੇ ਨੇ
ਤੇਰੇ ਬਾਝੋਂ ਨਹੀਂ ਦੇ ਸਕਦਾ ਸੁਖ ਕੋਈ ਹੋਰ ਸਾਨੂੰ
ਸਦਾ ਰਹਿਮਤਾਂ ਤੇਰੀਆਂ ਰਹਿਣ ਮਿਲਦੀਆਂ
ਨਹੀਂ ਦੁਨੀਆਂ ਵਿਚ ਕਿਸੇ ਹੋਰ ਸ਼ੈਅ ਦੀ ਲੋੜ ਸਾਨੂੰ
'ਸਿੰਦਰ' ਦੀ ਝੋਲੀ ਤੁਸਾਂ ਸਦਾ ਰਹਿਮਤਾਂ ਨਾਲ ਭਰ ਦਿੱਤੀ
ਹੁਣ ਰਹੀ ਨਾ ਕਿਸੇ ਸ਼ੈਅ ਦੀ ਲੋੜ ਸਾਨੂੰ।

## ਪ੍ਰੇਮ ਵਾਲੀ ਗਲੀ

*(ਸਤਿਗੁਰੂ ਦੀਆਂ ਖੁਸ਼ੀਆਂ ਲੈਣ ਲਈ ਕੀ ਕੁਝ ਕਰਨਾ ਪੈਂਦਾ ਏ)*

ਮੀਰਾਂ ਵਾਂਗੂੰ ਜ਼ਹਿਰ ਪਿਆਲਾ ਪੀਣਾ ਪੈਂਦਾ ਏ
ਸੀਤਾ ਵਾਂਗੂੰ ਬਣਾਂ ਵਿਚ ਰਹਿਣਾ ਪੈਂਦਾ ਏ
ਹਨੂੰਮਾਨ ਵਾਂਗੂੰ ਸੀਨਾ ਚੀਰ ਕੇ ਵਿਖਾਉਣਾ ਪੈਂਦਾ ਏ
ਸੁਦਾਮਾ ਬਣ ਕੇ ਦਰ ਤੇ ਉਸ ਦੇ ਆਉਣਾ ਪੈਂਦਾ ਏ
ਪ੍ਰਹਿਲਾਦ ਵਾਂਗੂੰ ਤੱਤੇ ਥੰਮਾਂ ਨੂੰ ਜੱਫਾ ਪਾਉਣਾ ਪੈਂਦਾ ਏ
ਉਬਲਦੀਆਂ ਦੇਗਾਂ ਵਿਚ ਬਹਿਣਾ ਪੈਂਦਾ ਏ
ਮਨੀ ਸਿੰਘ ਵਾਂਗੂੰ ਬੰਦ-ਬੰਦ ਕਟਵਾਉਣਾ ਪੈਂਦਾ ਏ
ਦੀਪ ਸਿੰਘ ਵਾਂਗੂੰ ਸੀਸ ਤਲੀ ਧਰ ਕੇ ਆਉਣਾ ਪੈਂਦਾ ਏ
ਚਮਕੌਰ ਦੀਆਂ ਜੰਗਾਂ ਵਿਚ ਸ਼ਹੀਦ ਹੋਣਾ ਪੈਂਦਾ ਏ
ਨਿੱਕੇ ਬਾਲਾਂ ਵਾਂਗੂੰ ਸਰੀਰ ਕੰਧਾਂ ਵਿਚ ਚਿਣਵਾਉਣਾ ਪੈਂਦਾ ਏ
ਪੰਜ ਪਿਆਰਿਆਂ ਵਾਂਗੂੰ ਸੀਸ ਭੇਟ ਚੜ੍ਹਾਉਣਾ ਪੈਂਦਾ ਏ
ਭਾਈ ਕਨ੍ਹਈਆ ਵਾਂਗੂੰ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਉਣਾ ਪੈਂਦਾ ਏ
ਰਾਇ ਸਿੰਘ ਵਾਂਗੂੰ ਸ਼ੇਰਾਂ ਨੂੰ ਵੀ ਸਮਝਾਉਣਾ ਪੈਂਦਾ ਏ
ਸਿਰਾਂ ਵਿਚ ਆਰਾ ਚਲਵਾਉਣਾ ਪੈਂਦਾ ਏ
ਧੰਨੇ ਵਾਂਗੂੰ ਭੋਗ ਸਾਗ ਨੂੰ ਲਗਵਾਉਣਾ ਪੈਂਦਾ ਏ
ਭਗਵਾਨ ਨੂੰ ਵੀ ਫਿਰ ਤਦੁਲ ਚਬਾਉਣਾ ਪੈਂਦਾ ਏ
ਭਰੀ ਸਭਾ ਵਿਚ ਦਰੋਪਤੀ ਲਈ ਸਾੜ੍ਹੀਆਂ ਲੈ ਕੇ ਆਉਣਾ ਪੈਂਦਾ ਏ
ਸਾਨੂੰ ਨਾਮਧਾਰੀਆਂ ਨੂੰ ਗੁਰੂ ਜਗਜੀਤ ਦੀਆਂ ਖੁਸ਼ੀਆਂ ਲੈਣ ਲਈ
ਨੀਂਦ ਨੂੰ ਤਿਆਗ ਕੇ ਸਵੇਰੇ ਪ੍ਰਯੋਗ ਵਿਚ ਆਉਣਾ ਪੈਂਦਾ ਏ
ਸੱਚੇ ਗੁਰੂ ਨੂੰ ਪਾਉਣ ਲਈ ਸਿਦਕ ਨਿਭਾਉਣ ਲਈ
ਸੀਸ ਤਲੀ ਉੱਤੇ ਧਰ ਕੇ ਗਲੀ ਪ੍ਰੇਮ ਵਾਲੀ ਆਉਣਾ ਪੈਂਦਾ ਏ।

## ਮੇਹਰਬਾਨੀਆਂ

ਨਾ ਮੰਗੇ ਜੇ ਗੋਬਿੰਦ ਗੁਰਾਂ ਵਾਂਗੂੰ ਸੀਸ ਸਾਥੋਂ
ਨਾ ਮੰਗੀਆਂ ਜੇ ਸ਼ਹੀਦੀਆਂ ਕੁਰਬਾਨੀਆਂ
ਸੁਖ ਤੁਸੀਂ ਸਭ ਦੀ ਝੋਲੀ ਵਿਚ ਪਾਈ ਜਾਂਦੇ
ਇਹ ਤੁਹਾਡੀਆਂ ਨੇ ਮੇਹਰਬਾਨੀਆਂ
ਤੁਸੀਂ ਹੁਕਮ ਕਰਦੇ ਤੜਕੇ ਜਾਗੋ - ਨਾਮ ਜਪੋ
ਪੂਰੇ ਗੁਰੂ ਦਾ ਹੁਕਮ ਮੰਨ ਸਕੇ ਨਹੀਂ ਅਸੀਂ
ਫਿਰ ਵੀ ਤੁਸੀਂ ਨਹੀਂ ਚਿਤਾਰੀਆਂ ਸਾਡੀਆਂ ਨਾਦਾਨੀਆਂ
ਕ੍ਰਿਪਾ ਕਰਕੇ ਝੋਲੀਆਂ ਭਰੀਆਂ ਸਭ ਦੀਆਂ
ਦਾਤਾਂ ਅਨਮੋਲ ਹਨ ਤੁਹਾਡੇ ਕੋਲੇ
ਸਾਥੋਂ ਹੀ ਸਾਂਭੀਆਂ ਨਹੀਂ ਜਾਂਦੀਆਂ
ਸਤਿਗੁਰੂ ਜੀ ਸਭ ਤੁਹਾਡੀਆਂ ਨੇ ਮੇਹਰਬਾਨੀਆਂ
ਤੁਹਾਡੀ ਬੁੱਕ ਵੱਡੀ ਸਾਡੀ ਝੋਲ ਛੋਟੀ
ਤੁਸਾਂ ਤਾਂ ਸਿੱਖੀਆਂ ਨੇ ਦਾਤਾਂ ਵਰਤਾਣੀਆਂ
ਗੁਰੂ ਜਗਜੀਤ ਸਿੰਘ ਜੀ, ਤੁਹਾਡੀਆਂ ਨੇ ਮੇਹਰਬਾਨੀਆਂ।

## ਕਰਤਾ ਘਰ ਆਇਆ

ਨੱਸ ਗਈਆਂ ਸਭ ਕਿਲਵਿਖਾਂ
ਕਰਤਾ ਘਰ ਆ ਗਿਆ ਏ
ਸਹੀਓ ਨੀ ਅੱਜ ਮੰਗਲ ਗਾਵਹੁ
ਸਤਿਗੁਰੂ ਸੁੱਖਾਂ ਸੇਤੀ ਘਰ ਆ ਗਿਆ ਏ
ਬਨੇਰਿਆਂ ਤੇ ਅੱਜ ਦੀਪ ਜਲਾਓ
ਰਾਹਵਾਂ ਵਿਚ ਅੱਜ ਫੁੱਲ ਬਰਸਾਉ
ਸਤਿਗੁਰੂ ਸੁਖਾਂ ਸੇਤੀ ਘਰ ਆ ਗਿਆ ਏ
ਪਤਾ ਨਹੀਂ ਕਿਸ-ਕਿਸ ਨੂੰ ਦਰਸ ਦਿਖਾਵਣ ਲਈ
ਪਤਾ ਨਹੀਂ ਕਿਸ-ਕਿਸ ਦੇ ਰੋਗ ਗਵਾਵਣ ਲਈ
ਹਸਪਤਾਲ ਵਿਚ ਡੇਰਾ ਗੁਰਾਂ ਨੇ ਲਾਇਆ ਸੀ
ਸੰਗਤਾਂ ਦਾ ਦਿਲ ਬਹੁਤ ਘਬਰਾਇਆ ਸੀ
ਅਖੰਡ ਪਾਠ - ਵਰਨੀਆਂ - ਭਜਨ - ਭਗਉਤੀ
ਅਰਦਾਸਾਂ ਦਾ ਪ੍ਰਵਾਹ ਖ਼ੂਬ ਚਲਾਇਆ ਸੀ
ਸੁਣੀ ਪੁਕਾਰ ਦਾਤਾਰ ਪ੍ਰਭ
ਸਤਿਗੁਰੂ ਸੁਖਾਂ ਸੇਤੀ ਘਰ ਆ ਗਿਆ ਹੈ
ਪ੍ਰਬੰਧਕੋ ਲੱਡੂ ਤੇ ਜਲੇਬ ਵਰਤਾਉ ਤੁਸੀਂ
ਕੜਾਹ ਪ੍ਰਸ਼ਾਦਿ ਤੇ ਮਿੱਠੇ ਚਉਲ ਬਣਾਉ ਤੁਸੀਂ
ਤਰਸ ਪਇਆ - ਮਿਹਰ ਮਤਿ ਹੋਈ
ਸਤਿਗੁਰੂ ਸੁਖਾਂ ਸੇਤੀ ਘਰ ਆ ਗਿਆ ਹੈ
ਅੱਜ ਬਸੰਤ ਮਨਾਓ ਤੁਸੀਂ
ਕਰਤਾ ਘਰ ਆ ਗਿਆ ਹੈ।

*(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦੋਂ ਬੈਂਕਾਕ ਵਿਚ ਹਸਪਤਾਲ ਡੇਰਾ ਲਾਇਆ। ਤੇ ਜਦੋਂ ਕ੍ਰਿਪਾ ਕੀਤੀ ਸੰਗਤ ਦੀ ਅਰਦਾਸ ਸੁਣੀ - ਵਾਪਸ ਦੇਸ ਪਰਤੇ ਤਾਂ ਅਸਾਂ ਸੁੱਖ ਦਾ ਸਾਹ ਲਿਆ ਸੀ ਤਾਂ ਇਹ ਪੰਗਤੀਆਂ ਬਣੀਆਂ ਸਨ - ਸਮਾਂ ਸ਼ਾਇਦ 2005 ਜਾਂ 06 ਸੀ)*

## ਸਤਿਗੁਰੂ ਨੂੰ ਪ੍ਰਣਾਮ

ਸੋਹਣੇ ਸਤਿਗੁਰੂ ਨੂੰ ਪ੍ਰਣਾਮ
ਇਸ ਕੋਠੀ ਨੂੰ ਪ੍ਰਣਾਮ
ਇੱਥੇ ਆ ਬੈਠੇ ਨੇ ਸ੍ਰੀ ਭਗਵਾਨ
ਇਹੀ ਰਾਮ – ਇਹੀ ਸ਼ਾਮ - ਇਹੀ ਨਾਨਕ
ਸਤਿਗੁਰੂ ਜਗਜੀਤ ਸਿੰਘ ਹੈ ਨਾਮ
ਇਸ ਸਤਿਗੁਰੂ ਨੂੰ ਪ੍ਰਣਾਮ
ਸਗਲੀ ਧਰਤੀ ਹਰਿਆਵਲ ਹੋਵੇ
ਜਦੋਂ ਸਤਿਗੁਰੂ ਚਰਨ ਛੁਹਾਵੇ ਆਣ
ਜਿੱਥੇ ਜਾ ਕੇ ਸਤਿਗੁਰੂ ਬੈਠੇ
ਉਹੀ ਸੁਹਾਵਾ ਥਾਨ
ਦਰਸ਼ਨ ਖਾਤਿਰ ਵਹੀਰਾਂ ਘੱਤੀ
ਸੋਹਣੀ ਸੰਗਤ ਆਉਂਦੀ
ਬਸਤਰ ਚਿੱਟੇ ਸਤਿਜੁਗੀ ਬਾਣਾ
ਸਾਰੇ ਜੱਗ ਨਾਲੋਂ ਉੱਚੀ ਸ਼ਾਨ
ਇਸ ਸੋਹਣੇ ਸਤਿਗੁਰੂ ਨੂੰ ਪ੍ਰਣਾਮ !

## ਅਰਸ਼ਾਂ ਵਾਲੇ ਦੇਵਤਿਆਂ ਨੂੰ

**ਭੈਣੀ ਸਾਹਿਬ ਵੇਖਣ ਲਈ ਕਿਹਾ ਗਿਆ ਹੈ**

ਅਰਸ਼ਾਂ ਤੇ ਵਸਦੇ ਦੇਵਤਿਓ
ਧਰਤੀ ਤੇ ਆਓ ਤੁਹਾਨੂੰ ਭੈਣੀ ਸਾਹਿਬ ਵਿਖਾਵਾਂ
ਅੱਧੀ ਰਾਤੀਂ ਨਹਾ ਕੇ ਸਿਰ ਵਿਚ ਪਾਣੀ ਪਾ ਕੇ
ਹਰੀਮੰਦਰ ਵਿਚ ਆ ਕੇ ਆਸਣ ਵਿਛਾ ਕੇ
ਚੌਂਕੜੇ ਲਗਾ ਕੇ ਹੱਥ ਵਿਚ ਮਾਲਾ ਫੜ ਕੇ
ਨਾਮ ਜਪਦਿਆਂ ਦੇਵੀ-ਦੇਵਾਂ ਦੇ ਦਰਸ਼ਨ ਕਰਾਵਾਂ - ਅਰਸ਼ਾਂ...

ਪ੍ਰਤਾਪ ਮੰਦਰ ਵੱਲ ਲੰਘ ਆਉ ਜ਼ਰਾ
ਬਿਨਾਂ ਥੰਮਾਂ ਤੋਂ ਵਿਸ਼ਾਲ ਹੈ ਮੰਦਰ ਬਣਿਆ
ਸੰਗਤਾਂ ਦੇ ਵੱਡੇ ਮੇਲੇ ਲਗਦੇ
ਆਓ ਇਨ੍ਹਾਂ ਰੰਗ-ਰੱਤਿਆਂ ਦੇ ਦਰਸ਼ਨ ਕਰਾਵਾਂ
ਪ੍ਰਤਾਪ ਅਕੈਡਮੀ ਵਿਚ ਨਿੱਕੇ ਵੱਡੇ ਬੱਚੇ ਪੜ੍ਹਦੇ
ਦੁਨੀਆਂ ਦੇ ਵਿਚ ਉਚੇਰਾ ਨਾਮ ਨੇ ਕਰਦੇ
ਪਾਠ - ਕੀਰਤਨ - ਦੀਵਾਨ ਦੇ ਨਾਲ ਉੱਚੀ ਵਿਦਿਆ ਪੜ੍ਹਦੇ
ਇਨ੍ਹਾਂ ਪਿਆਰੇ ਬੱਚਿਆਂ ਦੀ ਸਿਫ਼ਤ ਮੈਂ
ਕੀਕਣ ਆਖ ਸੁਣਾਵਾਂ - ਅਰਸ਼ਾਂ ਤੇ ਵਸਦੇ ਦੇਵਤਿਓ...

ਗੋਲ - ਮੰਦਰ - ਅਖੰਡ ਵਰਨੀ ਸੋਹਣੇ ਬਾਗ ਬਗੀਚੇ
ਰਾਮ ਸਰੋਵਰ ਠਾਠਾਂ ਮਾਰੇ - ਇੱਥੇ ਲਾਗੇ ਸਤਿਗੁਰ ਦਾ ਡੇਰਾ
ਆਓ ਤੁਹਾਨੂੰ ਗੁਰੂ ਜਗਜੀਤ ਦੇ ਸੋਹਣੇ ਦਰਸ਼ਨ ਕਰਾਵਾਂ
ਸੋਹਣੀ ਕੋਠੀ ਬਾਗ ਨੇ ਸੋਹਣੇ ਮੋਰਾਂ ਪੈਲਾਂ ਪਾਈਆਂ
ਦਰਸ਼ਨ ਕਰ-ਕਰ ਸੰਗਤ ਮੋਹੀ ਜਾਂਦੀ
ਮੈਂ ਵੀ ਸਦਕੇ ਜਾਵਾਂ - ਅਰਸ਼ਾਂ....

ਰਾਮ ਸਰ ਤੋਂ ਭੈਣੀ ਸਾਹਿਬ ਵੱਲ ਲੰਘ ਆਓ ਜ਼ਰਾ

ਹਰੇ-ਹਰੇ ਨੇ ਘਾਹ ਵਿਛਾਏ - ਸੋਹਣੇ ਫੁੱਲ ਬੂਟੇ ਨੇ ਲਾਏ
ਵਿਚ ਸੋਹਣਾ ਗੜਵਾ ਨਾਮਧਾਰੀ ਨਿਸ਼ਾਨ ਸੁਹਾਵੇ
ਗੁਰੂ ਰਾਮ ਸਿੰਘ ਵਾਲਾ ਗੱਡਾ ਵੀ ਲੱਭ ਖਲਾਰਿਆ
ਹਰੀ ਗੁਰਾਂ ਵਾਲਾ ਖਰਾਸ ਵੀ ਕੋਲ ਸੋਭਾ ਪਾਏ
ਭੈਣੀ ਸਾਹਿਬ ਨੂੰ ਤੱਕ ਜੀ ਨਹੀਂ ਰੱਜਦਾ
ਸਾਰੀਆਂ ਗੱਲਾਂ ਮੈਂ ਕੀਕਣ ਸਮਝਾਵਾਂ - ਅਰਸ਼ਾਂ....

ਹੁਣ ਲੰਗਰ ਵੱਲ ਲੰਘ ਆਓ
ਰਾਮ ਗੁਰਾਂ ਵਾਲੀ ਲੋਹ ਨੂੰ ਸੀਸ ਨਿਵਾਓ
ਵਲਟੋਹਿਆਂ ਵਿਚ ਰਿੱਝਣ ਦਾਲੇ
ਲੋਹਾਂ ਤੇ ਪੱਕਣ ਸੋਹਣੇ ਪ੍ਰਸ਼ਾਦੇ
ਸੇਵਕ ਸੇਵਾ ਕਰ-ਕਰ ਨਹੀਂ ਥੱਕਦੇ
ਉੱਥੇ ਖਲੋਤੇ ਮਾਤਾ ਚੰਦ ਕੌਰ ਜੀ ਦੇ
ਸੋਹਣੇ ਪਵਿੱਤਰ ਦਰਸ਼ਨ ਕਰਾਵਾਂ
ਪੰਗਤਾਂ ਦੇ ਵਿਚ ਆ ਕੇ ਬੈਠੋ
ਸੁੱਕਮਾਂਜ ਥਾਲਿਆਂ ਵਿਚ ਲੰਗਰ ਛਕਾਵਾਂ
ਇਸ ਗੁਰਧਾਮ ਦੇ ਦਰਸ਼ਨ ਕਰਕੇ
ਲੰਗਰ ਛਕ ਕੇ ਤੁਸੀਂ ਸੰਗਤਾਂ ਨਾਲ ਰਲ ਜਾਓ
ਆਓ ਮੇਲੇ ਆਈਆਂ ਸੰਗਤਾਂ ਦੇ ਦਰਸ਼ਨ ਕਰਾਵਾਂ
ਅਰਸ਼ਾਂ ਤੇ ਵਸਦੇ ਦੇਵਤਿਓ ਧਰਤੀ ਤੇ ਆਓ
ਤੁਹਾਨੂੰ ਭੈਣੀ ਸਹਿਬ ਵਿਖਾਵਾਂ।

## ਚਾਓ ਘਨੇਰਾ

*(ਸ੍ਰੀ ਸਤਿਗੁਰੂ ਜੂਨ 2003 ਵਿਚ ਦਿੱਲੀ ਦਰਸ਼ਨ ਦੇ ਰਹੇ ਸਨ ਪਰ ਸੰਗਤਾਂ ਨੂੰ ਅਜੇ ਦਰਸ਼ਨਾਂ ਦੀ ਆਗਿਆ ਨਹੀਂ ਸੀ ਮਿਲੀ ਤਾਂ ਲਿਖਿਆ)*

ਅਸਮਾਨ ਤੇ ਕਾਲੀ ਘਟਾ ਛਾਈ ਹੋਵੇ
ਬਾਗਾਂ ਵਿਚ ਮੋਰਾਂ ਪੈਲ ਪਾਈ ਹੋਵੇ
ਕੋਇਲਾਂ ਨੇ ਰਾਗ ਰਾਗਿਨੀ ਗਾਈ ਹੋਵੇ
ਧਰਤੀ ਫਿਰ ਵੀ ਜੇ ਮੇਘ ਬੂੰਦ ਲਈ ਤ੍ਰਿਹਾਈ ਹੋਵੇ
ਉਸ ਧਰਤੀ ਦਾ ਹਾਲ ਸਾਡੀ ਅਵਸਥਾ ਨਾਲ ਮਿਲਦਾ ਏ

ਗੁਰਸਿੱਖਾਂ ਮਨ ਚਾਓ ਘਨੇਰਾ ਹੋਵੇ
ਸਤਿਗੁਰੂ ਚਿਰਾਂ ਪਿੱਛੋਂ ਘਰ ਆਇਆ ਹੋਵੇ
ਚਾਰ ਕਦਮਾਂ ਤੇ ਸਤਿਗੁਰੂ ਦਾ ਘਰ ਹੋਵੇ
ਸੇਵਕ ਸਤਿਗੁਰੂ ਦਾ ਆਪਣਾ ਭਰਾ ਹੋਵੇ
ਫਿਰ ਵੀ ਤਰਸ ਮਾਸਾ ਨਾ ਕਰ ਰਿਹਾ ਹੋਵੇ
ਸਿੱਖ ਇਕ ਨਿਮਖ ਦਰਸ ਲਈ ਬਹੁਤ ਰਾਤਾਂ ਜਾਗ ਸਕਦੈ
ਕੰਮ-ਕਾਰ - ਅੰਨ-ਜਲ ਤਿਆਗ ਸਕਦੈ
ਹੁਕਮ ਸਤਿਗੁਰੂ ਦਾ ਮੰਨ ਕੇ ਰਜ਼ਾ ਵਿਚ ਰਹਿ ਸਕਦੇ ਹਾਂ
ਗੱਲ ਆਪਣੇ ਦਿਲ ਦੀ ਲਿਖ ਕੇ ਤਾਂ ਕਹਿ ਸਕਦੇ ਹਾਂ
ਸਾਨੂੰ ਬੱਸ ਇਤਨਾ ਦੱਸ ਦੇਵੇ
ਕਿਉਂ ਦੂਰੀ ਏ - ਦੱਸੋ ਕੀ ਮਜਬੂਰੀ ਏ
ਸਾਨੂੰ ਆਪਣੇ ਹਮਰਾਜ਼ ਬਣਾ ਲਵੋ
ਗੱਲ ਦਿਲ ਦੀ ਜ਼ਰਾ ਬਤਾ ਦੇਵੋ
ਇਕ ਖਿਨ ਦਰਸ ਦਿਖਾ ਦੇਵੋ
ਸੁਖ-ਸਾਂਦ ਆਪਣੀ ਜ਼ਰਾਬਤਾ ਦੇਵੋ
ਸਾਡੇ ਲਈ ਇਹ ਬਹੁਤ ਜ਼ਰੂਰੀ ਏ
'ਸਿੰਦਰ' ਦੀ ਅਰਜ਼ ਬਹੁਤ ਜ਼ਰੂਰੀ ਏ।

## ਦਰਸ਼ਨ

*(27.10.2003 ਨੂੰ ਸੱਚੇ ਪਾਤਸ਼ਾਹ ਜੀ ਦੇ ਦਿੱਲੀ ਦਰਸ਼ਨ ਦੇਣ ਤੇ ਲਿਖਿਆ)*

ਬਹੁਤ ਹੈ ਖੁਸ਼ੀ ਅੱਜ
ਬੜਾ ਚਾਅ ਤੇ ਮਲ੍ਹਾਰ ਹੈ
ਭਾਗਾਂ ਵਾਲਾ ਚੜ੍ਹਿਐ ਦਿਨ
ਵਿਹੜੇ ਵਿਚ ਆਈ ਬਹਾਰ ਹੈ
ਫਬਦੀ ਪਈ ਧਰਮਸ਼ਾਲਾ
ਆਈ ਸਤਿਗੁਰੂ ਨਾਲ ਬਹਾਰ ਹੈ
ਅਾਂਗਨ ਸੁਹਾਵਾ ਹੋ ਗਿਆ ਏ
ਦਿੱਲੀ ਆਇਆ ਸਿਰਤਾਜ ਹੈ
ਫੁੱਲਾਂ ਨਾਲ ਸ਼ਿੰਗਾਰੇ ਵਿਹੜੇ
ਸਵਾਰਿਆ ਘਰ ਦੁਆਰ ਹੈ
ਦੀਵਾਲੀ ਭਾਵੇਂ ਲੰਘ ਗਈ ਏ
ਸਾਡੇ ਬਨੇਰੇ ਅੱਜ ਦੀਵਿਆਂ ਦੀ ਕਤਾਰ ਏ
ਜੀ ਆਇਆਂ ਨੂੰ ਪਾਤਸ਼ਾਹ ਜੀ
ਭੁੱਲੇ ਭਟਕੇ ਜੀਵਾਂ ਨੂੰ ਦਰਸ਼ਨ
ਦੇ ਕੇ ਕੀਤਾ ਜੇ ਨਿਹਾਲ
ਪਵਿੱਤਰ ਦਰਸ਼ਨ ਦੇਖਦਿਆਂ
ਦੁੱਖ ਭੁੱਖ ਗਈ – ਬਦਲ ਗਈ
ਜੀਵਨ ਦੀ ਬਦਲ ਗਈ ਨੁਹਾਰ ਏ।

# ਤ੍ਰਿਪਤੀ

*(ਜੂਨ 2003 -ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੀ ਆਗਿਆ ਸੰਗਤ ਨੂੰ ਮਿਲੀ ਤਾਂ ਇਹ ਲਿਖਿਆ - ਉਸ ਦਿਨ ਬਾਰਸ਼ ਵੀ ਪਈ ਸੀ)*

ਦੋ ਰੂਹਾਂ ਦੀ ਅੱਜ ਤ੍ਰਿਪਤੀ ਹੋਈ
ਸੰਗਤ ਦੇ ਹਿਰਦੇ ਸਤਿਗੁਰੂ ਦੇ ਦਰਸ਼ਨ ਨੇ ਠਾਰੇ
ਇੰਦਰ ਦੀ ਕ੍ਰਿਪਾ ਨਾਲ ਧਰਤੀ ਠੰਡੀ ਹੋਈ
ਬੱਚੇ ਬਾਲੇ ਖੁਸ਼ੀ ਮਨਾਵਣ -
ਬੀਬੀਆਂ ਰਲ-ਮਿਲ ਮੰਗਲ ਗਾਵਣ
ਨੱਚਣ-ਗਾਵਣ ਖੁਸ਼ੀ ਮਨਾਵਣ
ਨਾ ਸੰਗਣ ਨਾ ਸ਼ਰਮਾਵਣ
ਸਤਿਗੁਰੂ ਆਏ ਘਰ ਹਿਰਦੇ ਠੰਡ ਪਾਵਣ
ਸਾਰੀ ਸੰਗਤ ਦੇ ਹਿਰਦੇ ਖਿੜ ਉੱਠੇ
ਸਤਿਗੁਰੂ ਦਰਸ਼ਨ ਨੇ ਰੂਹ ਤ੍ਰਿਪਤਾਈ
ਦੋ ਰੂਹਾਂ ਦੀ ਅੱਜ ਤ੍ਰਿਪਤੀ ਹੋਈ
'ਸਿੰਦਰ' ਦੀ ਆਸ਼ਾ ਸੰਪੂਰਨ ਹੋਈ।

# ਸਤਿਗੁਰੂ ਘਰ ਆਏ

*(ਸ੍ਰੀ ਸਤਿਗੁਰੂ ਜੀ ਜਦੋਂ ਹਸਪਤਾਲ ਤੋਂ ਘਰ ਆਏ ਸਨ – 3 ਜੂਨ, 2003)*

ਸਤਿਗੁਰੂ ਘਰ ਆਏ ਅਸਾਂ ਖੁਸ਼ੀ ਮਨਾਈ
ਜਿਵੇਂ ਬੱਦਲ ਚੜ੍ਹੇ ਤਾਂ ਮੋਰਾਂ ਪੈਲਾਂ ਪਾਈ
ਧਰਤੀ ਤੇ ਅੱਜ ਪੈਰ ਨਹੀਂ ਲੱਗਦੇ
ਚੰਨ ਨੂੰ ਵੇਖ ਚਕੋਰ ਜਿਵੇਂ ਨੱਚਦੇ
ਜੀਅ ਕਰਦੈ ਚੰਨ ਦੁਆਲੇ ਚਕਰਾਉਂਦੇ ਰਹੀਏ
ਬਣ ਕੇ ਚਕੋਰ ਚੱਕਰ ਲਾਉਂਦੇ ਰਹੀਏ
ਬੜੇ ਦਿਨਾਂ ਬਾਅਦ ਬੂਹੇ ਖੁੱਲ੍ਹੇ ਘਰ ਦੇ
ਜੀਅ ਕਰਦਾ ਏ ਤੈਨੂੰ ਨੇੜਿਓਂ ਤੱਕੀਏ
ਦੋ ਘੜੀ ਤੇਰੇ ਲਾਗੇ ਰੁਕੀਏ
ਹਾਲ ਤੇਰਾ ਇਕ ਵਾਰੀ ਪੁੱਛੀਏ
ਸਮਝ ਨਾ ਆਵੇ ਦਿਲ ਦੀਆਂ ਕਿਹਨੂੰ ਦੱਸੀਏ
ਹਾਏ ਕੇਡੀ ਮਜਬੂਰੀ ਏ
ਪ਼ਾਸ ਹੁੰਦਿਆਂ ਵੀ ਇਹ ਦੂਰੀ ਏ
ਬੈਰਾਗਣ ਹੋਈ ਕੋਈ ਸਮਝ ਨਾ ਆਵੇ
ਕਿਤ ਬਿਧ ਸਤਿਗੁਰੂ 'ਸਿੰਦਰ' ਨੂੰ ਦਰਸ ਦਿਖਾਵੇ।

## ਜੂਨ 2003

ਧਰਤੀ ਮਾਂ ਦਾ ਸੀਨਾ ਜਦੋਂ
ਸੂਰਜ ਦੀ ਅੱਗ ਨਾਲ ਤਪਿਆ ਹੋਵੇ
ਤਦ ਇੰਦਰ ਦੀ ਰਹਿਮਤ
ਧਰਤੀ ਤੇ ਠੰਡ ਵਰਤਾਉਂਦੀ ਏ
ਦਰਸ਼ਨ ਪਿਆਸੀ ਅੱਖੀਆਂ ਦੀ ਪਿਆਸ
ਸਤਿਗੁਰੂ ਦਰਸ਼ਨ ਨਾਲ ਲਹਿੰਦੀ ਏ
ਜਗਤ ਜਲੰਦਾ ਰੱਖ ਲੈ
ਗਰਮੀ ਬਹੁਤ ਪਈ ਪੈਂਦੀ ਏ
ਇਕ ਝਲਕ ਦਿਖਾਵੇ ਸਤਿਗੁਰ
ਤਨ ਮਨ ਸੀਤਲ ਥੀਂ ਜਾਵੇ
ਭੁੱਖ ਜਨਮਾਂ ਦੀ ਗਲੋਂ ਲਹਿੰਦੀ ਏ
ਸੱਚਾ ਸਤਿਗੁਰੂ ਜਿਸ ਨੂੰ ਮਿਲ ਜਾਵੇ
ਉਸ ਮਨੁੱਖ ਦੀ ਆਸ਼ਾ ਪੂਰਨ ਹੁੰਦੀ ਏ।

## ਸਤਿਗੁਰੂ ਲੀਲ੍ਹਾ

*(ਸ੍ਰੀ ਸਤਿਗੁਰੂ ਜੀ ਦਿੱਲੀ ਅਪੋਲੋ ਹਸਪਤਾਲ ਵਿਚ ਸਨ ਤਾਂ ਲਿਖਿਆ ਸੀ)*

ਸਤਿਗੁਰੂ ਜੀ ਨੇ ਹਸਪਤਾਲ ਵਿਚ ਡੇਰਾ ਲਾਇਆ ਏ
ਸੰਗਤਾਂ ਨੇ ਨਾਮ ਬਾਣੀ ਦਾ ਪ੍ਰਵਾਹ ਚਲਾਇਆ ਏ
ਮਾਲਾ - ਪਾਠ - ਵਰਨੀਆਂ - ਬੰਦਗੀ ਖੂਬ ਕਰਾਈ ਜੇ
ਸੰਗਤਾਂ ਨੂੰ ਨਾਮ ਜਪਾਵਣ ਲਈ ਖੇਡ ਰਚਾਈ ਜੇ
ਤੁਸੀਂ ਸਦਾ-ਸਦਾ ਰਵ੍ਹੋ ਰਾਜ਼ੀ-ਖੁਸ਼ੀ
ਸਾਡੇ ਸਿਰ ਤੇ ਰੱਖੋ ਆਪਣੀ ਬਾਂਹ
ਬੱਚਿਆਂ ਦੇ ਸਿਰ ਤੇ ਹੁੰਦੀ ਏ ਮਾਪਿਆਂ ਦੀ ਛਾ
ਇਕ ਝਲਕ ਦਰਸ਼ਨ ਲਈ ਬਹੁਤ ਤਰਸਾਇਆ ਜੇ
ਅਸੀਂ ਹਾਂ ਮੁਰੀਦ ਤੇਰੇ ਚਿਤ ਨਹੀਂ ਭੁਲਾਇਆ ਏ
ਹੁਕਮ ਵਿਚ ਰਹਿਣਾ ਤੁਸੀਂ ਸਿਖਾਇਆ ਏ
ਮੰਨ ਕੇ ਹੁਕਮ ਅਸਾਂ ਸੁਖ ਬਹੁਤ ਪਾਇਆ ਏ
ਘਰ ਆਓ - ਸੌ-ਸੌ ਸ਼ਗਣ ਮਨਾਈਏ
ਘਰ ਆਓ ਨਾ ਅਸੀਂ ਸਦਕੜੇ ਜਾਈਏ
ਘਰ ਆਓ ਰੱਜ-ਰੱਜ ਦਰਸ਼ਨ ਪਾਈਏ।

## ਕਰਾਂ ਕਿਵੇਂ ਸਿਫ਼ਤ ਤੇਰੀ

*(ਇਕ ਲੰਮੀ ਕਵਿਤਾ ਏ - ਇਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕੀਤੀਆਂ ਕ੍ਰਿਪਾਵਾਂ ਦਾ ਵਰਣਨ ਹੈ)*

ਸਤਿਗੁਰੂ ਜਗਜੀਤ ਸਿੰਘ ਕਰਾਂ ਕਿਵੇਂ ਸਿਫ਼ਤ ਤੇਰੀ
ਤੁਸੀਂ ਪੰਥ ਨੂੰ ਚਾਰ ਚੰਨ ਲਾ ਦਿੱਤੇ
ਗਗਨ ਮੰਡਲ ਵਿਚ ਤਾਰੇ ਚਮਕਦੇ ਨੇ
ਤੁਸੀਂ ਤਾਂ ਧਰਤੀ ਤੇ ਚੰਨ ਚਮਕਾ ਦਿੱਤੇ
ਜਿਨ੍ਹਾਂ ਘਰ ਖਾਣ ਨੂੰ ਨਹੀਂ ਸੀ ਦਾਣੇ
ਉਹ ਮੁਰੱਬਿਆਂ ਦੇ ਮਾਲਕ ਬਣਾ ਦਿੱਤੇ
ਕੱਚੀ ਕੁੱਲੀ ਤੇ ਛੱਤ ਨਹੀਂ ਸੀ ਪਾ ਹੁੰਦੀ
ਤੁਸੀਂ ਕਈ-ਕਈ ਕੋਠੀਆਂ ਦੇ ਮਾਲਿਕ ਬਣਾ ਦਿੱਤੇ
ਸਾਈਕਲ ਲੈਣ ਨੂੰ ਤਰਸਦੇ ਸੀ ਜਿਹੜੇ
ਤੁਸੀਂ ਕਈ-ਕਈ ਕਾਰਾਂ ਦੇ ਮਾਲਿਕ ਬਣਾ ਦਿੱਤੇ
ਬੱਸ ਤੇ ਚੜ੍ਹਨ ਨੂੰ ਤਰਸਦੇ ਸੀ ਜਿਹੜੇ
ਤੁਸੀਂ ਉਹਨਾਂ ਨੂੰ ਜਹਾਜ਼ਾਂ ਦੀ ਸੈਰ ਕਰਵਾ ਦਿੱਤੇ
ਸਰਸੇ ਤਕ ਜਾਣ ਨੂੰ ਵੀ ਤਰਸਦੇ ਸੀ ਜਿਹੜੇ
ਤੁਸੀਂ ਉਹਨਾਂ ਨੂੰ ਅਮਰੀਕਾ ਵਲੈਤ ਵਿਖਾ ਦਿੱਤੇ
ਖੱਦਰ ਦਾ ਕੱਪੜਾ ਵੀ ਪਉਣ ਨੂੰ ਸੀ ਔਖਾ
ਤੁਸੀਂ ਤਾਂ ਸਾਨੂੰ ਸਿਲਕਾਂ ਪੱਟ ਪਵਾ ਦਿੱਤੇ
ਕੱਚੀਆਂ ਵੱਟਾਂ ਤੇ ਤੁਰ-ਤੁਰ ਡਿੱਗਦੇ ਸਾਂ
ਤੁਸੀਂ ਉੱਥੇ ਪੱਕੀਆਂ ਸੜਕਾਂ ਦੇ ਜਾਲ ਵਿਛਾ ਦਿੱਤੇ
ਘਰ-ਘਰ ਪਾਣੀ ਪੱਖੇ ਫੋਨ ਲੱਗੇ
ਤੁਸੀਂ ਪਿੰਡ ਵੀ ਸ਼ਹਿਰਾਂ ਜਹੇ ਬਣਾ ਦਿੱਤੇ
ਕੁੜੀਆਂ ਲਈ ਖੁਲ੍ਹਵਾਏ ਸਕੂਲ ਵਧੀਆ
ਉੱਚੀ ਵਿਦਿਆ ਲਈ ਕਾਲਿਜ ਵੀ ਖੁਲ੍ਹਵਾ ਦਿੱਤੇ
ਕਿਤੇ ਮਿਲਾਂ, ਕਿਤੇ ਮੰਡੀਆਂ, ਕਿਤੇ ਹਸਪਤਾਲ ਖੋਲ੍ਹੇ

ਬਰਾਨਾਂ ਵਿਚ ਉੱਗਣ ਝੋਨੇ, ਟਿੱਬਿਆਂ ਤੇ ਅੰਗੂਰ ਉਗਾ ਦਿੱਤੇ
ਭੈਣੀ ਸਾਹਿਬ ਕਿਧਰੇ ਪੱਕੀ ਇੱਟ ਨਹੀਂ ਸੀ ਲਗਦੀ
ਤੁਸਾਂ ਤਾਂ ਭੈਣੀ ਸਾਹਿਬ ਦਰਸ਼ਨੀ ਮੰਦਰ ਬਣਵਾ ਦਿੱਤੇ
ਖੇਡਾਂ ਦਾ ਜੇ ਆਇਆ ਖ਼ਿਆਲ ਤਾਂ
ਤੁਸੀਂ ਇੰਟਰਨੈਸ਼ਨਲ ਪਲੇਅਰ ਬਣਾ ਦਿੱਤੇ
ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ – ਬਿਸ਼ਨ ਸਿੰਘ ਸਕੂਲ ਖੋਲ੍ਹੇ
ਸਮੇਂ ਦੀ ਲੋੜ ਨਾਲ ਇੰਗਲਿਸ਼ ਮੀਡੀਅਮ ਚਲਾ ਦਿੱਤੇ
ਨਾਮਧਾਰੀ ਬਣਨ ਡਾਕਟਰ, ਇੰਜੀਨੀਅਰ, ਜੱਜ
ਐਮ.ਪੀ., ਐਮ.ਐਲ.ਏ. ਹੁਣ ਤਾਂ ਮਨਿਸਟਰ ਵੀ ਬਣਾ ਦਿੱਤੇ
ਸਮਾਜਿਕ ਧਾਰਮਿਕ ਕੰਮਾਂ ਨੂੰ ਤੁਸਾਂ ਇੰਨਾ ਉੱਚਾ ਕੀਤਾ
ਥਾਂ-ਥਾਂ ਚਲਣ ਅਖੰਡ ਵਰਨੀਆਂ – ਲੱਖਾਂ ਪਾਠਾਂ ਦੇ ਭੋਗ ਪੁਆ ਦਿੱਤੇ
ਸਾਲ ਵਿਚ ਇਕ ਵਾਰੀ ਹੁੰਦਾ ਸੀ ਪ੍ਰਯੋਗ
ਤੁਸਾਂ ਸਾਲਾਂ ਦੇ ਸਾਲ ਪ੍ਰਯੋਗ ਚਲਾ ਦਿੱਤੇ
ਕਦੀ ਵਿਦੇਸ਼ਾਂ 'ਚ ਜਾ ਕੇ ਕਰਵਾਏ ਹੋਲੇ
ਕਦੀ ਸੁੱਕੇ ਦੇਸ਼ ਹਰੇ ਕਰਵਾ ਦਿੱਤੇ
ਕਹਿੰਦੇ ਨੇ ਮਾਯਾ ਨਾਲ ਨਹੀਂ ਕੋਈ ਰੱਜਿਆ
ਤੁਸੀਂ ਤਾਂ ਆਪਣੇ ਸਿੱਖ ਰਾਜੇ ਬਣਾ ਦਿੱਤੇ
ਕਿਧਰੇ ਸੰਗੀਤ ਕਲਾ ਕੇਂਦਰ ਖੋਲ੍ਹੇ
ਤੁਸੀਂ ਤਾਂ ਬੱਚੇ-ਬੱਚੇ ਉਸਤਾਦ ਬਣਾ ਦਿੱਤੇ
ਤੁਹਾਡੇ ਬੱਚੇ-ਬੱਚੀਆਂ ਗਾਉਂਦੇ ਤਾਨਾਂ ਅਲਾਪ ਉੱਚੇ
ਤੁਸੀਂ ਨਿੱਕੇ-ਨਿੱਕੇ ਬੱਚੇ ਜਥੇਦਾਰ ਵੱਡੇ ਬਣਾ ਦਿੱਤੇ
ਪ੍ਰਚਾਰਕ – ਜਥੇਦਾਰ ਸਨ ਪਹਿਲਾਂ ਕੇਵਲ ਸਿੰਘ ਹੁੰਦੇ
ਹੁਣ ਤਾਂ ਤੁਸੀਂ ਬੀਬੀਆਂ ਵੀ ਸੂਬੇ ਬਣਾ ਦਿੱਤੇ
ਮਾਈਆਂ ਨੂੰ ਹੱਕ ਦਿੱਤਾ ਜੇ ਸਟੇਜ ਤੇ ਬੋਲਣੇ ਦਾ
ਮੁੰਡਿਆਂ ਦੇ ਨਾਲ – ਕੁੜੀਆਂ ਦੇ ਵੀ ਸੰਮੇਲਨ ਕਰਾ ਦਿੱਤੇ
ਤੁਹਾਡੀਆਂ ਕੀਤੀਆਂ ਕ੍ਰਿਪਾਵਾਂ ਦਾ ਵਰਣਨ
'ਸਿੰਦਰ' ਦੀ ਕਲਮ ਕਰ ਨਹੀਂ ਸਕਦੀ
ਤੁਸਾਂ ਤਾਂ ਹਰ ਘੜੀ ਨਵੇਂ ਇਤਿਹਾਸ ਰਚਾ ਦਿੱਤੇ
ਰਹਿੰਦੀ ਦੁਨੀਆ ਤਕ ਇਸ ਦੁਨੀਆ ਤੇ ਰਵ੍ਹੇ ਕ੍ਰਿਪਾ ਤੇਰੀ
ਜਿਵੇਂ ਕ੍ਰਿਪਾ ਕਰਕੇ 'ਸਿੰਦਰ' ਅਨਪੜ੍ਹ ਤੋਂ ਅੱਖਰ ਲਿਖਵਾ ਦਿੱਤੇ।

## ਨਾਮਧਾਰੀ ਪੰਥ ਬੜਾ ਨਿਆਰਾ ਏ

ਇਹ ਸਾਡਾ ਨਾਮਧਾਰੀ ਪੰਥ ਬੜਾ ਨਿਆਰਾ ਏ
ਨਿਆਰਾ ਹੀ ਨਹੀਂ ਇਹ ਪੰਥ ਬੜਾ ਪਿਆਰਾ ਏ
ਸਤਿਗੁਰੂ ਸਾਡੇ ਨਾਮ ਜਪਾਂਦੇ ਨੇ
ਕਲਿਜੁਗ ਦੇ ਵਿਚ ਸਤਿਜੁਗ ਲਾਂਦੇ ਨੇ
ਸਭ ਸ੍ਰਿਸ਼ਟੀ ਦਾ ਭਲਾ ਮਨਾਂਦੇ ਨੇ
ਕਹਿੰਦੇ ਨੇ ਸਭ ਜੀਵ ਜੰਤੂ ਨੂੰ ਕਰੋ ਪਿਆਰ
ਸੱਚ, ਸੁੱਚ, ਸੰਜਮ ਦਾ ਕਰ ਪ੍ਰਚਾਰ
ਸਭ ਸ੍ਰਿਸ਼ਟੀ ਤੇ ਕਰ ਉਪਕਾਰ
ਸੁਖੀ ਵੱਸੋ ਵਿਚ ਸੰਸਾਰ
ਇਹ ਜੱਗ ਜੋਗੀ ਵਾਲਾ ਫੇਰਾ ਏ
ਸੱਚ ਦੱਸਦਾ ਸਤਿਗੁਰੂ ਮੇਰਾ ਏ।

## ਸਤਿਗੁਰੂ ਪਿਆਰੇ

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ*

ਮੁੜ ਤੁਰ ਇਨ੍ਹਾਂ ਰਾਹਵਾਂ ਉਤੇ
ਤੇਰੇ ਤੁਰਿਆ ਧੂੜ ਪਵਿੱਤਰ ਹੋਣੀ ਆਂ
ਇਹ ਧੂੜੀ ਲਾ ਕੇ ਮਸਤਕ ਤੇ
ਅਸਾਂ ਜੀਵਨ ਪਦਵੀ ਪਾਉਣੀ ਆ
ਵੇ ਅੜਿਆ ਲਾ ਲੈ ਭੋਗ
ਮੁੜ ਇਨ੍ਹਾਂ ਬੇਰਾਂ ਤਾਈਂ
ਸੀਤ ਪ੍ਰਸਾਦਿ ਨਾਲ ਅਸਾਂ
ਜਨਮਾਂ ਦੀ ਭੁੱਖ ਮਿਟਾਉਣੀ ਆ
ਵੇ ਅੜਿਆ ਸੁਖ ਸਾਂਦ ਦੱਸ ਤੂੰ ਆਪਣੀ
ਅਸੀਂ ਵੀ ਆਪਣੀ ਬਿਰਥਾ ਸੁਣਾਉਣੀ ਆ
ਆਪ ਜੀ ਬਹਿ ਗਏ ਓ ਮੌਨ ਧਾਰ ਕੇ
ਸਾਨੂੰ ਕਿਸ ਨੇ ਜੀਵਨ ਜਾਚ ਸਿਖਾਉਣੀ ਆ
ਕਿਸ ਨੂੰ ਦੱਸੀਏ ਦੁਖ ਸੁਖ ਆਪਣੇ
ਕਿਸ ਨੇ ਸਾਡੀ ਬੇੜੀ ਬੰਨੇ ਲਾਉਣੀ ਆ
ਮੋਰ ਉਡੀਕਣ ਤੇਰੇ ਹੱਥੋਂ ਚੋਗਾ —
ਇਨ੍ਹਾਂ ਪੰਛੀਆਂ ਦੀ ਰੀਝ ਕਿਸ ਨੇ ਲਾਹੁਣੀ ਆ
ਰਾਗੀ ਸਾਰੇ ਗਾਉਂਦੇ ਰਾਗ ਬਥੇਰੇ
ਵੇ ਤੇਰੇ ਵਰਗੀ ਤਾਊਸ ਕਿੰਨ ਵਜਾਉਣੀ ਆ
ਕਵੀ ਤਰਸਣ ਪਏ ਕਹਿਣ ਨੂੰ ਕਵਿਤਾ
ਵੇ ਅੜਿਆ ਤੇਰੇ ਬਾਝੋਂ ਕਵੀਆਂ ਦੀ
ਕਦਰ ਕਿਸ ਨੇ ਪਾਉਣੀ ਆ
ਸਤਿਗੁਰੂ ਅੜਿਆ ਮੁੜ ਤੁਰ ਇਨ੍ਹਾਂ ਰਾਹਵਾਂ ਉਤੇ
ਤੇਰੇ ਤੁਰਿਆਂ ਧੂੜ ਪਵਿੱਤਰ ਹੋਣੀ ਆ...

## ਖਿੜ ਖਿੜਾ ਕੇ ਹੱਸਣਾ ਤੇ ਹਸਾਉਣਾ

*(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬੀਤੇ ਪਲਾਂ ਦੀ ਦਾਸਤਾਂ ਹੈ। ਸਟੇਜਾਂ ਤੇ ਸ਼ਾਇਦ ਨਾ ਬੋਲੀ ਜਾ ਸਕਣ ਦਾ ਹੁਕਮ ਹੋਵੇ, ਪਰ ਲਿਖਣੋਂ ਤੇ ਕੋਈ ਨਹੀਂ ਨਾ ਰੋਕ)*

ਸਤਿਗੁਰੂ ਜੀ ਤੁਹਾਡਾ ਮਿੱਠਾ-ਮਿੱਠਾ ਮੁਸਕਰਾਉਣਾ
ਖਿੜ ਖਿੜਾ ਕੇ ਹੱਸਣਾ ਤੇ ਹਸਾਉਣਾ
ਦਰ ਆਇਆਂ ਨੂੰ ਬਖਸ਼ੀ ਜਾਣਾ
ਸਾਡੀਆਂ ਅਰਜ਼ਾਂ ਨੂੰ ਪ੍ਰਵਾਨ ਚੜ੍ਹਾਣਾ
ਸਾਰੀ ਦੁਨੀਆਂ ਨੂੰ ਸੁਖ ਵਰਤਾਣਾ
ਅਕ੍ਰਿਤਘਿਣਾਂ ਨੂੰ ਪਾਲੀ ਜਾਣਾ
ਇਕ ਬਚਨ ਨਾਲ ਰੰਕਾਂ ਨੂੰ ਰਾਜ ਬਿਠਾਣਾ
ਵੰਡ-ਵੰਡ ਕੇ ਰਿਜ਼ਕ ਪਦਾਰਥ
ਜ਼ਰਾ ਵੀ ਨਹੀਂ ਸਾਨੂੰ ਜਤਾਣਾ
ਸਾਡੇ ਸਾਰੇ ਦੁਖੜੇ ਆਪ ਹਰ ਜਾਣਾ
ਦਰ ਆਇਆਂ ਦੀ ਸੁਣ ਪੁਕਾਰ
ਮਾਤ-ਪਿਤਾ ਵਾਂਗੂੰ ਗਲ ਲਾਣਾ
ਕਦੀ ਮਾਂ ਦਾ ਰੂਪ ਕਦੀ ਪਿਤਾ ਦਾ ਰੂਪ
ਕਦੀ ਵੀਰ ਸੋਹਣਾ ਤੇ ਕਦੀ ਸਖਾ ਬਣ ਜਾਣਾ
ਅੰਮ੍ਰਿਤ ਵੇਲੇ ਆਸਾ ਦੀ ਵਾਰ ਲਗਾਣਾ
ਹਰ ਸਮੇਂ ਮਿੱਠੜੇ ਰਾਗ ਸੁਨਾਣਾ
ਸ਼ਾਮ ਦੇ ਦੀਵਾਨ ਵਿਚ ਸੰਗਤਾਂ ਨੂੰ ਜੋੜ ਬਿਠਾਣਾ
ਬਿਨਾਂ ਰੁਕੇ ਬਖਸ਼ਿਸ਼ਾਂ ਵੰਡੀ ਜਾਣਾ
ਕਿਹੜੇ-ਕਿਹੜੇ ਦੱਸਾਂ ਪਰਉਪਕਾਰ ਤੇਰੇ
ਹਰ ਘੜੀ ਨਵੇਂ ਇਤਿਹਾਸ ਰਚਾਣਾ
ਤੇਰੀਆਂ ਰਹਿਮਤਾਂ ਦੇ ਭੰਡਾਰ ਸਦਾ ਰਹਿਣ ਭਰੇ
ਪਰ ਅੜਿਆ ਜਰਿਆ ਨਹੀਂ ਜਾਂਦਾ ਹੁਣ
ਤੇਰਾ ਇਉਂ ਚੁੱਪ ਕਰ ਕੇ ਬੈਠ ਜਾਣਾ।

# ਪਾਤਸ਼ਾਹ ਜਦੋਂ ਦੀ ਤੁਸਾਂ ਚੁੱਪ ਧਾਰੀ ਏ

ਪਾਤਸ਼ਾਹ ਜਦੋਂ ਦੀ ਤੁਸਾਂ ਚੁੱਪ ਧਾਰੀ ਏ
ਉਦੋਂ ਦੀ ਜ਼ਿੰਦਗੀ ਸਾਰੀ ਨਿਰਾਸ਼ ਜਿਹੀ ਹੋ ਗਈ ਏ
ਜੀਂਦੇ ਤਾਂ ਹਾਂ ਪਰ ਜੀਵਨ ਵਿਚ ਰਸ ਨਹੀਂ
ਕੀ ਕਰੀਏ ਦੱਸੋ ਸਾਡੇ ਕੁਝ ਵੱਸ ਨਹੀਂ
ਰੋਟੀ ਵੀ ਖਾਂਦੇ ਹਾਂ ਕਿਉਂਕਿ ਜ਼ਰੂਰੀ ਏ
ਹੱਸਦੇ ਵੀ ਹਾਂ ਕਿਉਂਕਿ ਮਜਬੂਰੀ ਏ
ਜੇ ਸਿਮਰਨ ਕਰਦੇ ਹਾਂ ਤਾਂ ਸਿਰਫ਼ ਤੇਰੇ ਲਈ
ਭੈਣੀ ਸਾਹਿਬ ਆਉਂਦੇ ਹਾਂ ਦਰਸ਼ਨ ਲਈ
ਦਰਸ਼ਨ ਵੀ ਹੋ ਜਾਂਦੇ ਨੇ, ਪਰ
ਤੇਰੀ ਰਜ਼ਾ ਨੂੰ ਵੇਖ ਕੇ ਚੁੱਪ ਕਰ ਜਾਨੇ ਹਾਂ
ਇਕ ਮਾਯੂਸੀ ਸਾਡਾ ਪਿੱਛਾ ਨਹੀਂ ਛੱਡਦੀ
ਤੇਰੀ ਰਜ਼ਾ ਅੱਗੇ ਅਸੀਂ ਕਿੰਤੂ ਪ੍ਰੰਤੂ ਤਾਂ ਨਹੀਂ ਕਰ ਸਕਦੇ
ਯਾਦ ਆ ਜਾਂਦੇ ਨੇ ਉਹ ਸਾਰੇ ਦਿਨ ਜਦੋਂ
ਦਰਸ਼ਨਾਂ ਦੇ ਨਾਲ ਈ ਮਿੱਠੀਆਂ ਮੁਸਕਾਨਾਂ ਨਾਲ
ਝੋਲੀਆਂ ਉਛਲਣ ਲੱਗਦੀਆਂ ਸਨ
ਮਿਠਬੋਲੜੇ ਬਚਨਾਂ ਨਾਲ ਨਿਹਾਲ ਕਰ ਦਿੰਦੇ ਸੌ
ਜਦੋਂ ਸਿਮਰਨ ਦੌਰਾਨ ਮੌਨ ਵਰਤ ਹੁੰਦਾ ਸੀ ਤਾਂ
ਨੋਟ ਬੁਕ ਤੇ ਲਿਖ-ਲਿਖ ਤਸੱਲੀ ਕਰਾਉਂਦੇ ਸੌ
ਤੇਰੀ ਰਜ਼ਾ ਅੱਗੇ ਸਾਡੀ ਕਿੰਤੂ-ਪ੍ਰੰਤੂ ਨਹੀਉਂ
ਪਰ ਪਾਤਸ਼ਾਹੋ ਸਬਰ ਦੇ ਬੰਨ੍ਹ ਟੁੱਟਦੇ ਜਾਂਦੇ ਨੀ
ਅਸੀਂ ਦੁਨੀਆਂ ਨਾਲੋਂ ਵੱਖਰੇ ਹਾਂ ਸਾਨੂੰ ਸਦਾ ਈ
ਇਹ ਫ਼ਖ਼ਰ ਰਿਹਾ ਏ ਸਾਡਾ ਸਤਿਗੁਰੂ ਦੇਹਧਾਰੀ ਏ
ਸਾਡਾ ਸਤਿਗੁਰੂ ਤੁਰਦਾ-ਬੋਲਦਾ ਹੱਸਦਾ ਤੇ ਛਕਦਾ ਏ

ਤੇਰਿਆਂ ਹਾਸਿਆਂ ਦੇ ਛਣਕਾਟੇ ਹਰ ਵੇਲੇ
ਕੰਨਾਂ ਵਿਚ ਗੂੰਜਦੇ ਰਹਿੰਦੇ ਨੇ
ਤੇਰੀ ਮੋਹਣੀ ਮੁਸਕਾਨ ਦੇ ਨਜ਼ਾਰੇ ਹਰ ਵੇਲੇ
ਸਾਡੇ ਨਾਲ-ਨਾਲ ਈ ਰਹਿੰਦੇ ਨੇ -
ਪਾਤਸ਼ਾਹ ਜੀ ਸੰਗਤ ਦੀਆਂ ਅਰਜ਼ਾਂ ਪ੍ਰਵਾਨ ਕਰੋ
ਕਰ ਕੇ ਬਚਨ ਸੁਹਣਿਉ ਸੰਗਤਾਂ ਨੂੰ ਨਿਹਾਲ ਕਰੋ।

## ਘਰ ਮੰਦਰ ਅੱਜ ਸੁਹਾਏ ਨੇ

*(7/13, ਅਸ਼ੋਕ ਨਗਰ ਵੀਰ ਸਤਪਾਲ ਸਿੰਘ ਦੇ ਘਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਘੁੱਲਾ ਭਾਜੀ ਨੇ ਨਵੇਂ ਬਣੇ ਘਰ ਵਿਚ ਜਦੋਂ ਕੀਰਤਨ ਕੀਤਾ ਤਾਂ ਇਹ ਲਾਈਨਾਂ ਜੁੜੀਆਂ ਸਨ)*

ਘਰ ਮੰਦਰ ਅੱਜ ਸੁਹਾਏ ਨੇ
ਹਜ਼ੂਰੀ ਰਾਗੀ ਘਰ ਵਿੱਚ ਆਏ ਨੇ
ਇਲਾਹੀ ਬਾਣੀ ਦੇ ਸ਼ਬਦ ਸੋਹਣੇ
ਗੂੜ੍ਹੇ ਰੰਗ ਵਿਚ ਗਾਏ ਨੇ
ਧੰਨਵਾਦ ਹੈ ਆਪ ਦਾ -
ਹੋਏ ਭਾਗ ਦੂਣ ਸਵਾਏ ਨੇ
ਐਸੇ ਸੁਭਾਗੇ ਸਮੇਂ ਤੇ
ਮਾਤਾ-ਪਿਤਾ ਬਹੁਤ ਯਾਦ ਆਏ ਨੇ
ਹੋ ਗਏ ਹਾਂ ਮਾਲੋ-ਮਾਲ ਅੱਜ
ਅਰਸ਼ਾਂ ਤੋਂ ਸੁਖ ਵਰਸਾਏ ਨੇ
ਭੈਣਾਂ ਨੂੰ ਬਹੁਤ ਵਧਾਈਆਂ
ਅੱਜ ਵੀਰਾਂ ਨੇ ਮਾਨ ਵਧਾਏ ਨੇ
ਭਾਬੀ ਦੇ ਪੇਕੇ ਵੀ ਵਧਾਈ ਦੇ ਪਾਤਰ ਨੇ
ਜਿਨ੍ਹਾਂ ਦੀ ਧੀ ਦੇ ਸਤਿਗੁਰੂ ਭਾਗ ਜਗਾਏ ਨੇ
ਸਭ ਦੀਆਂ ਧੀਆਂ ਦੇ ਭਾਗ ਹੋਣ ਐਸੇ
ਜਿਵੇਂ ਤੁਹਾਡੀ ਬੇਟੀ ਦੇ ਸਤਿਗੁਰੂ ਨੇ ਬਣਾਏ ਨੇ
ਜੀ ਆਇਆਂ ਸਭ ਨੂੰ ਆਖਦੇ ਹਾਂ
ਆਪਣਿਆਂ ਪਿਆਰਿਆਂ ਨਾਲ ਸਮੇਂ ਸੁਭਾਏ ਨੇ
ਘਰ ਮੰਦਰ ਅੱਜ ਸੁਹਾਏ ਨੇ
ਹਜ਼ੂਰ ਰਾਗੀ ਘਰ ਵਿੱਚ ਆਏ ਨੇ।

## ਹੋਲਾ

*(ਸੰਗਤ) - ਗੰਗਾ ਦੀ ਲਹਿਰਾਂ ਵਾਂਗੂੰ ਠਾਠਾਂ ਮਾਰਦੀ*
*ਹਾਜ਼ਰੀ ਭਰਦੀ ਏ ਸੱਚੇ ਦਰਬਾਰ ਦੀ*
*ਖਿੱਚੀ ਆਉਂਦੀ ਏ ਸਤਿਗੁਰੂ ਪਿਆਰ ਦੀ*
*ਗਿਣਤੀ ਹੋ ਨਹੀਂ ਸਕਦੀ ਹੰਸਾਂ ਦੀ ਡਾਰ ਦੀ*

ਚਿੱਟੇ ਬਸਤਰ ਚਿੱਟੀਆਂ ਚੁੰਨੀਆਂ
ਚਿੱਟੀਆਂ ਈ ਦਸਤਾਰਾਂ ਨੇ
ਗੁਰੂ ਦਰਸ਼ਨ ਦੇਖਣ ਦੇ ਲਈ
ਸੰਗਤਾਂ ਆਈਆਂ ਬੰਨ੍ਹ ਕੇ ਕਤਾਰਾਂ ਨੇ
ਧੰਨ ਸਾਡਾ ਸਤਿਗੁਰੂ ਜਿਸ ਨੇ
ਵਿਛੜਿਆਂ ਨੂੰ ਮਿਲਾਇਆ ਏ
ਧੰਨ-ਧੰਨ-ਧੰਨ ਆਖੋ ਸਾਰੇ
ਜਿਸ ਹੋਲੀ ਨੂੰ ਹੋਲਾ ਬਣਾਇਆ ਏ
ਹੋਲੇ ਆਈਆਂ ਸੰਗਤਾਂ ਨੂੰ - ਗੁਰਾਂ ਨੇ
ਐਸਾ ਸ਼ਬਦ ਰਾਗ ਸੁਣਾਇਆ ਏ
ਸੁਧ ਕੀ ਨਾ ਸੁਧ ਰਹੀ ਰੰਗ-ਨਾਮ
ਬਾਣੀ ਵਾਲਾ ਗੂੜ੍ਹਾ ਚੜ੍ਹਾਇਆ ਏ
ਉਜਲ ਮਨ - ਉਜਲ ਤਨ - ਨਾਮ ਵਿਚ
ਰੰਗੀ ਸੰਗਤ ਸਤਿਜੁਗੀ ਦਿਸ ਆਉਂਦੀ ਏ
ਹੋਲੇ ਪਹੁੰਚੀ ਪਿਆਰੀ ਸੰਗਤ
ਸਤਿਗੁਰੂ ਦੇ ਮਨ ਭਾਉਂਦੀ ਏ
ਦਿਨ ਵੱਡੇ ਭਾਗਾਂ ਵਾਲਾ ਆਇਆ ਏ
ਧੰਨ-ਧੰਨ-ਧੰਨ ਆਖੋ ਸਾਰੇ
ਜਿਸ ਹੋਲੀ ਨੂੰ ਹੋਲਾ ਬਣਾਇਆ ਏ।

## ਸੁਣ ਸਤਿਗੁਰੂ ਇਕ ਅਰਦਾਸ

ਸੁਣ ਸਤਿਗੁਰੂ ਇਕ ਅਰਦਾਸ
ਘੜੀ ਪਲ ਕਦੀ ਕੋਲ ਤਾਂ ਬਿਠਾ
ਅੰਮ੍ਰਿਤ ਵਰ੍ਹਦੀ ਰਸਨਾ ਤੋਂ,
ਕੋਈ ਮਿਠੜੇ ਬਚਨ ਸੁਣਾ।
ਦਰਸ ਪਿਆਸੇ ਜੀਵਾਂ ਦੀ ਸੁਣ ਪੁਕਾਰ
ਜਲਦੀ ਆ ਹੁਣ ਦਰਸ ਦਿਖਾ।
ਚਿਰੀ ਉਡੀਨੀ ਅੱਖੀਆਂ ਦੀ ਪਿਆਸ ਬੁਝਾ।
ਤਨੋਂ-ਮਨੋਂ-ਧਨੋਂ ਅਸੀਂ ਤੇਰੇ ਹਾਂ,
ਤੂੰ ਵੀ ਸਾਨੂੰ ਆਪਣਾ ਆਖ ਕੇ ਬੁਲਾ।
ਸੁਖ ਸਾਂਦ ਪੁੱਛ ਸਾਡੀ,
ਕਦੀ ਆਪਣੀ ਸੁਖਸਾਂਦ ਸੁਣਾ।
ਹਨੂੰਮਾਨ ਵਾਂਗੂੰ ਸੀਨਾ ਪਾੜ ਕੇ ਦਿਖਾਵਾਂਗੇ,
ਪੰਜ ਪਿਆਰਿਆਂ ਵਾਂਗੂੰ ਸੀਸ ਭੇਟ ਵੀ ਚੜ੍ਹਾਵਾਂਗੇ।
ਤੇ ਸੀਸ ਸਾਡੇ ਕੋਲੋਂ ਮੰਗ ਤੇ ਵਿਖਾ
ਡੋਲਣਾ ਨਹੀਂ ਸਿਦਕ ਤੋਂ ਅਸੀਂ
ਤੂੰ ਪਿਆਰਿਆ ਕੋਈ ਹੁਕਮ ਸੁਣਾ
ਲੋਕੀਂ ਤਾਹਨੇ ਮੇਹਣੇ ਮਾਰਦੇ ਨੇ
ਦਾਵੇ ਕਰਦੀ ਏ ਦਰੋਪਤੀ - ਭੀਲਣੀ ਵਾਂਗ
ਕਦੀ ਬਣ ਕੇ ਵਿਚੋਲੀ ਦਰਸ ਤਾਂ ਕਰਾ
ਧੰਨੇ ਵਾਂਗ ਸਾਗ ਢੋਡਾ ਵੀ ਖੁਆਵਾਂਗੀ
ਬਿਦੁਰ ਵਾਂਗ ਦਾਸੀ ਸੁਤ ਬਣ ਜਾਵਾਂਗੀ
ਮਹਿਲ ਛੱਡ ਕਦੀ ਸਾਡੇ ਝੋਪੜੇ ਤੇ ਆ
ਸੁਣ ਸਤਿਗੁਰੂ ਇਕ ਅਰਦਾਸ
ਘੜੀ ਪਲ ਕਦੀ ਕੋਲ ਤਾਂ ਬਿਠਾ।

## ਸਤਿਗੁਰੂ ਤੇਰੀ ਰਜ਼ਾ

ਸਤਿਗੁਰੂ ਜੀ ਤੁਸੀਂ ਰਾਜ਼ੀ ਰਹੁ
ਤੁਹਾਡੇ ਨਾਲ ਵਸਦਾ ਏ ਸੰਸਾਰ
ਤੁਹਾਨੂੰ ਦੇਖ ਕੇ ਸੁਬਹ ਸਵੇਰ ਹੋਵੇ
ਤੇ ਰਾਤਾਂ ਨੂੰ ਆਉਂਦੇ ਨੇ ਚੰਨ ਸਿਤਾਰ
ਤੇਰੀ ਆਗਿਆ ਵਿਚ ਹਨ ਪਉਣ-ਪਾਣੀ
ਤੇਰੀ ਰਜ਼ਾ ਨਾਲ ਚਲੇ ਦੁਨੀਆਂ ਦਾ ਦਰਬਾਰ
ਸਾਡੀਆਂ ਉਮਰਾਂ ਵੀ ਤੁਹਾਨੂੰ ਲੱਗ ਜਾਵਣ
ਤੇਰੇ ਭਰੋਸੇ ਈ ਕੱਢਣੇ ਨੇ ਜੀਵਨ ਦੇ ਦਿਨ ਚਾਰ
ਪਹਿਲਾਂ ਵੀ ਤੂੰ ਸਤਿਗੁਰੂ ਸੀ ਹੁਣ ਵੀ ਤੂੰ ਸਤਿਗੁਰੂ ਹੈ
ਸਤਿਗੁਰੂ ਰਹਿੰਦਾ ਏ ਸਦਾ ਵਿਚ ਸੰਸਾਰ
ਸੰਗਤਾਂ ਦਾ ਸਿਦਕ ਭਰੋਸਾ ਸਦਾ ਬਣਿਆ ਰਵ੍ਹੇ
ਕਦੇ ਨਾ ਹੋਈਏ ਅਸੀਂ ਅਨਾਥ -
ਜੋ ਵੀ ਆਖੋਗੇ ਅਸੀਂ ਸਭ ਕਰਾਂਗੇ
ਪਰ ਵੱਸਣਾ ਚਾਹੀਏ ਸਦਾ ਸਤਿਗੁਰੂ ਸਾਥ
ਸਿੰਘ - ਬੀਬੀਆਂ - ਬੱਚੇ - ਬਿਰਧ ਕਰਦੇ ਨੇ ਅਰਦਾਸ
ਤੇਰੀ ਤੰਦਰੁਸਤੀ ਸਦਾ ਬਣੀ ਰਵ੍ਹੇ
ਸੰਗਤ ਸਾਰੀ ਸੁਖ ਮਾਣੇ ਸਦਾ ਤੇਰੇ ਨਾਲ
ਜਿੰਨੇ ਪਾਠ - ਵਰਨੀਆਂ ਸਿਮਰਨ ਕਰਾਉਗੇ ਕਰਾਂਗੇ
ਪਰ ਤੁਸੀਂ ਸੁਣੋ ਸਾਡੀ ਹੁਣ ਅਰਦਾਸ
ਇਸ ਰੰਗ-ਰੰਗੀਲੀ ਦੁਨੀਆਂ ਵਿਚ ਅਸਾਂ
ਹੋਰ ਕੁਝ ਖੱਟਿਆ ਜੋੜਿਆ ਨਹੀਂ
ਤੇਰੇ ਭਰੋਸੇ ਪਿਆਰਿਆ ਸੁਖਾਂ ਨਾਲ ਕੱਢੇ ਨੇ
ਇਸ ਜੀਵਨ ਦੇ ਸਾਰੇ ਬੀਤੇ ਸਾਲ -
ਲੱਖਾਂ ਤੀਰਥ ਅਸੀਂ ਫਿਰੇ ਨਹੀਂ
ਅਸੀਂ ਤਾਂ ਮੁੜ-ਮੁੜ ਆਉਂਦੇ ਹਾਂ ਤੇਰੇ ਈ ਦਰਬਾਰ
ਸਤਿਗੁਰੂ ਜੀ ਦੇ ਦਰਸ਼ਨ ਹਨ ਸਾਡੇ ਲਈ ਅਨਮੋਲ ਸੁਗਾਤ
ਸਤਿਗੁਰੂ ਜੀ ਤੁਸੀਂ ਰਾਜ਼ੀ ਰਹੁ - ਤੁਸੀਂ ਰਾਜ਼ੀ ਰਹੁ

## ਨਾਮਧਾਰੀ ਬੱਚਿਓ ਕਮਾਲ ਕਰੀ ਜਾਂਦੇ ਓ

*(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਉਤਸਵ ਮੈਲਬੌਰਨ ਵਿਚ ਮਨਾ ਕੇ ਮੇਲਾ ਕੀਤਾ ਸੀ, ਉੱਥੋਂ ਦੀ ਸੰਗਤ ਨੇ, ਖਾਸ ਕਰਕੇ ਨੌਜਵਾਨ ਬੱਚਿਆਂ ਨੇ। ਮੈਲਬੌਰਨ ਵਿਚ ਹੀ ਮੈਂ ਇਹ ਕਵਿਤਾ ਲਿਖੀ ਸੀ।)*

ਬੱਲੇ ਮੈਲਬੌਰਨ ਵਾਸੀ ਨਾਮਧਾਰੀ ਬੱਚਿਓ, ਕਮਾਲ ਕਰੀ ਜਾਂਦੇ ਓ
ਗੁਰੂ ਜਗਜੀਤ ਜੀ ਦੇ ਸੁਪਨੇ ਸਾਕਾਰ ਕਰੀ ਜਾਂਦੇ ਓ।
ਚਿੱਟੇ ਬਸਤਰ ਨਾਮਧਾਰੀ ਕਾਟ ਵਾਲੇ ਪਾ ਕੇ ਤੁਸੀਂ
ਨਾਮਧਾਰੀ ਪੰਥ ਦਾ ਪ੍ਰਚਾਰ ਕਰੀ ਜਾਂਦੇ ਓ।
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।
ਕੰਮ ਭਾਵੇਂ ਹੋਣ ਕਿੰਨੇ ਔਖੇ, ਤੁਸੀਂ ਕਰ ਅਰਦਾਸ
ਨਾਲ ਆਰਾਮ ਕਰੀ ਜਾਂਦੇ ਓ
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।

ਬਾਹਰੋਂ ਨਹੀਂ ਖਾਣਾ, ਮਰਿਆਦਾ ਵਿਚ ਰਹਿਣਾ
ਇੱਦਾਂ ਕਰਕੇ ਤੁਸੀਂ ਹੈਰਾਨ ਕਰੀ ਜਾਂਦੇ ਓ,
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।
ਹਫਤਾ ਵਾਰੀ ਨਿੱਤਨੇਮ ਕਰਕੇ ਸੰਗਤਾਂ ਕਰੋ 'ਕੱਠੀਆਂ,
ਫਿਰ ਕਥਾ ਕੀਰਤਨ ਕਰਕੇ ਵੀ ਨਿਹਾਲ ਕਰੀ ਜਾਂਦੇ ਓ
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।

ਜਪ ਪ੍ਰਯੋਗ ਕਰਕੇ ਨਾਮ ਜਪਦੇ ਜਪਾਂਵਦੇ
ਲੰਗਰ ਵਿਚ ਵਰਤਾ ਕੇ ਲੱਡੂ,
ਭੈਣੀ ਸਾਹਿਬ ਨੂੰ ਯਾਦ ਕਰੀ ਜਾਂਦੇ ਓ
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।
ਵੱਡੀ ਹਿੰਮਤ ਕੀਤੀ ਪ੍ਰਕਾਸ਼ ਪੁਰਬ ਗੁਰਾਂ ਦੇ ਮਨਾਏ ਜੇ
ਗੁਰੂ ਜੀ ਦਾ ਗੋਰਿਆਂ ਦੇ ਮੁਲਖ ਵਿਚ ਪ੍ਰਚਾਰ ਕਰੀ ਜਾਂਦੇ ਓ,
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।

ਸ਼ਾਬਾਸ਼ ਵਧਾਈਆਂ ਦੇ ਪਾਤਰ ਬਣ,
ਸੰਗਤਾਂ ਸੱਦੀਆਂ ਸਾਰੇ ਆਸਟ੍ਰੇਲੀਆ ਦੀਆਂ,
ਸੇਵਾ ਦੀ ਮੂਰਤ ਬਣ ਸਤਿਕਾਰ ਕਰੀ ਜਾਂਦੇ ਓ
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।
'ਸ਼ਿੰਦਰ' ਨੇ ਵੀ ਇਸ ਮੌਕੇ ਨੂੰ ਕਵਿਤਾ 'ਚ ਸੰਭਾਲਿਆ
ਗੁਰੂ ਜਗਜੀਤ ਸਦਾ ਰਹਿਣ ਰਾਜ਼ੀ, ਅਰਦਾਸ ਕਰੀ ਜਾਂਦੇ ਓ,
ਬੱਲੇ ਮੈਲਬੌਰਨ ਵਾਸੀ ਬੱਚਿਓ, ਕਮਾਲ ਕਰੀ ਜਾਂਦੇ ਓ।

## ਕਵਿਤਾ

ਗੁਰੂ ਜਗਜੀਤ ਜੀ ਬੈਠੇ ਸਨ,
ਆਪਣੀ ਕੋਠੀ, ਆਪਣੇ ਕਮਰੇ।
ਆਪਣੇ ਮੰਜੇ, ਲੋਈ ਦੀ ਬੁੱਕਲ ਮਾਰੀ।
ਸਿੰਦਰ ਨੇ ਜਾ ਮੱਥਾ ਟੇਕਿਆ,
ਭੋਲੀ ਜਿਹੀ ਇਕ ਅਰਜ਼ ਗੁਜ਼ਾਰੀ।
ਮੈਂ ਚਰਨੀਂ ਹੱਥ ਲਾਉਣਾ ਏ।
ਚੱਲੇ ਓ ਪ੍ਰਦੇਸੀਂ ਦੌਰੇ
ਮਹੀਨੇ ਦੋ ਨੂੰ ਫਿਰ ਆਉਣਾ ਏ।
ਮੇਰੇ ਗੁਰੂ ਜੀ ਇਕ ਖਿਨ ਢਿੱਲ ਨਾ ਲਾਈ।
ਚਰਨੀਂ ਹੱਥ ਲਾ ਮੈਂ ਧੰਨ ਹੋ ਗਈ।
ਐਸੀ ਖੇਡ ਰਚਾਈ ਸੀ।
ਉਹ ਪਵਿੱਤਰ ਚਰਨ ਮੈਨੂੰ ਯਾਦ ਆਉਂਦੇ ਨੇ।
ਯਾਦ ਆਉਂਦੀ ਅੱਥਰੂ ਡੁੱਲ੍ਹ ਪੈਂਦੇ ਨੇ।
ਹਾਏ ਕਿੱਥੋਂ ਲੱਭਾਂ ਉਹ ਚਰਨ
ਕਿਸੇ ਅੱਗੇ ਕਰੀਏ ਅਰਜ਼ਾਂ ?
ਕਿੱਦਾਂ ਲਾਡ ਨਾਲ ਹੱਕ ਜਤਾਵਾਂ ?
ਗੁਰੂ ਜਗਜੀਤ ਬਹੁਤ ਯਾਦ ਆਉਂਦੇ ਨੇ।

ਅੱਜ ਸਵੇਰੇ ਪਾਠ ਕਰਦਿਆਂ ਕਬੀਰ ਜੀ ਇਹ ਸ਼ਲੋਕ ਯਾਦ ਆਇਆ।

**ਕਬੀਰ ਚਰਨ ਕਮਲ ਕੀ ਮੌਜ ਕੋ ਕਹੁ ਕੈਸੇ ਉਨਮਾਨ॥**
**ਕਹਿਬੇ ਕਉ ਸੋਭਾ ਨਹੀਂ,ਦੇਖਾ ਹੀ ਪ੍ਰਵਾਨ॥**

## ਬੀਬੀਆਂ ਨੂੰ ਅੰਮ੍ਰਿਤ ਛਕਾਇਆਂ ਹੋ ਗਏ 150 ਸਾਲ

ਇਹ ਸਿੱਖੀ ਸਰੂਪ, ਇਹ ਖਾਲਸਾ ਰੂਪ
ਕਿਧਰੇ ਦਿੱਸ ਨਾ ਆਉਂਦੀਆਂ ਬੀਬੀਆਂ
ਜੇ ਗੁਰੂ ਰਾਮ ਸਿੰਘ ਪਰਉਪਕਾਰ ਨਾ ਕਰਦੇ।
"ਬੀਬੀਆਂ ਨੂੰ ਵੀ ਜੀਵਣ ਦਾ ਹੱਕ ਹੈ ਪੂਰਾ"
ਇਹ ਬਚਨ ਆਖ ਕੇ ਸਾਡੇ ਸਿਰ ਤੇ ਹੱਥ ਨਾ ਧਰਦੇ।
ਨਾਮ ਕਿਵੇਂ ਜਪ ਸਕਣਾ ਸੀ, ਕਿੱਦਾਂ ਬਾਣੀ ਪੜ੍ਹ ਸਕਣੀ ਸੀ,
ਜੇ ਅੱਖਰ ਪੜ੍ਹਾਉਣ ਦਾ ਗੁਰੂ ਜੀ ਧਿਆਨ ਨਾ ਕਰਦੇ।
ਇਹ ਉੱਚਾ ਸੁੱਚਾ ਜੀਵਨ ਕਿੱਦਾਂ ਮਿਲਦਾ ਸਾਨੂੰ,
ਜੇ ਰਾਈਆਂ ਵਿਚ ਗੁਰੂ ਰਾਮ ਸਿੰਘ ਅਵਤਾਰ ਨਾ ਧਰਦੇ।
ਪੰਜ ਕਕਾਰ ਅਸੀਂ ਕਿੰਦਾਂ ਪਾ ਸਕਣੇ ਸੀ,
ਜੋ ਗੁਰੂ ਰਾਮ ਸਿੰਘ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਨਾ ਕਰਦੇ।
ਸੁਪਨੇ ਵਿਚ ਵੀ ਅਸਾਂ ਸੂਬੇ ਨਹੀਂ ਸੀ ਬਣ ਸਕਣਾ,
ਜੇ ਗੁਰੂ ਰਾਮ ਸਿੰਘ ਮੁੜ ਸਿੱਖੀ ਦਾ ਪ੍ਰਚਾਰ ਨਾ ਕਰਦੇ।
ਅਸਾਂ ਤਾਂ ਚਰੋਕਣੀਆਂ ਮਰ ਮੁੱਕ ਜਾਣਾ ਸੀ,
ਜੇ ਗੁਰੂ ਰਾਮ ਸਿੰਘ ਧੀਆਂ ਧਿਆਣੀਆਂ ਦੇ ਸਿਰ ਤੇ ਹੱਥ ਨਾ ਧਰਦੇ।
ਇਹ ਉੱਚਾ ਸੁੱਚਾ ਜੀਵਨ ਕਦੀ ਨਾ ਮਿਲਣਾ ਸੀ ਸਾਨੂੰ,
ਜੇ ਗੁਰੂ ਰਾਮ ਸਿੰਘ ਸਾਨੂੰ ਮਨੁੱਖ ਤੇ ਦੇਵ ਨਾ ਕਰਦੇ।
ਅੱਜ ਮਾਣ ਸਾਨੂੰ ਗੁਰਾਂ ਤੇ, ਜਿਨ੍ਹਾਂ ਨੇ ਸਾਨੂੰ ਸਿੰਘਣੀਆਂ ਬਣਾਇਆ ਏ।
ਅੱਜ ਧੰਨਵਾਦ ਹੈ ਗੁਰਾਂ ਦਾ, ਜਿਨ੍ਹਾਂ ਨੇ ਸਾਨੂੰ ਅੰਮ੍ਰਿਤ ਛਕਾਇਆ ਏ।
ਲੇਖਕ, ਕਵੀ, ਪ੍ਰਚਾਰਕ ਕਿੱਦਾਂ ਬਣਨਾ ਸੀ ਅਸਾਂ,
ਜੇ ਗੁਰੂ ਰਾਮ ਸਿੰਘ ਸਾਡੇ ਤੇ ਪਰਉਪਕਾਰ ਨਾ ਕਰਦੇ।
ਜੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਨਾ ਕਰਦੇ,
ਜੇ ਗੁਰੂ ਰਾਮ ਸਿੰਘ ਸਾਡੇ ਸਿਰਾਂ ਤੇ ਹੱਥ ਨਾ ਧਰਦੇ।

## ਮਾਤਾ ਚੰਦ ਕੌਰ ਜੀ

ਚੰਦ ਜਹੀ ਚਾਂਦਨੀ ਮਾਤਾ ਚੰਦ ਕੌਰ
ਮਮਤਾ ਪਈ ਲੁਟਾਂਦੀ ਏ।
ਆਓ ਝੋਲੀਆਂ ਭਰਾ ਲਈਏ,
ਮਾਂ ਖੁਸ਼ੀਆਂ ਪਈ ਵਰਤਾਂਦੀ ਏ।
ਗੁਰੂ ਜਗਜੀਤ ਦਾ ਵਿਛੋੜਾ
ਸਾਥੋਂ ਸਹਿ ਨਹੀਂ ਹੋ ਰਿਹਾ।
ਹੌਂਸਲਾ ਮਿਲਦਾ ਏ ਸਾਨੂੰ,
ਜਦੋਂ ਮਾਂ ਗਲ ਨਾਲ ਲਾਂਦੀ ਏ।
ਦੁਖ ਸੁਖ ਪੁੱਛਦੀ ਏ ਸਾਡੇ,
ਨਾਲੇ ਲੰਗਰ ਵੀ ਛਕਾਂਦੀ ਏ।
ਜੋ ਕੁਝ ਚਾਹੀਦਾ ਆ ਕੇ ਲੈ ਜਾਉ ਪਿਆਰਿਓ !
ਮਾਂ ਭਰ-ਭਰ ਬੁੱਕਾਂ ਪਈ ਵਰਤਾਂਦੀ ਏ।
ਬੱਚੇ, ਬੁੱਢੇ, ਬਾਲੇ ਨੂੰ ਕਹੇ ਪਾਠ ਕਰੋ,
ਨਾਲੇ ਅਰਦਾਸਾਂ ਪਈ ਵਰਤਾਂਦੀ ਏ।

## ਸੁਪਨੇ

ਸੁਪਨੇ ਉਹ ਨਹੀਂ ਹੁੰਦੇ ਜਿਹੜੇ ਸੌਣ ਤੇ ਆਉਂਦੇ ਨੇ।
ਸੁਪਨੇ ਉਹ ਹੁੰਦੇ ਨੇ ਜੋ ਸੌਣ ਨਹੀਂ ਦਿੰਦੇ।
ਅਪਣੇ ਉਹ ਨਹੀਂ ਹੁੰਦੇ ਜਿਹੜੇ ਰੋਣ ਤੇ ਆਉਂਦੇ ਨੇ।
ਅਪਣੇ ਉਹ ਹੁੰਦੇ ਨੇ ਜਿਹੜੇ ਰੋਣ ਈ ਨਹੀਂ ਦਿੰਦੇ।

## ਬਹੁਤ ਖੁਸ਼ੀ ਹੈ ਅੱਜ

*(27-10-2003 ਨੂੰ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਦੇਣ ਤੇ ਲਿਖਿਆ।)*

ਬਹੁਤ ਖੁਸ਼ੀ ਹੈ ਅੱਜ,
ਬੜਾ ਚਾਅ ਤੇ ਮਲ੍ਹਾਰ ਹੈ।
ਭਾਗਾਂ ਵਾਲਾ ਚੜ੍ਹਿਆ ਐ ਦਿਨ,
ਵਿਹੜੇ ਵਿਚ ਆਈ ਬਹਾਰ ਹੈ।
ਫਬਦੀ ਪਈ ਧਰਮਸ਼ਾਲਾ,
ਆਈ ਸਤਿਗੁਰੂ ਨਾਲ ਬਹਾਰ ਹੈ।
ਆਂਗਨ ਸੁਹਾਵਾ ਹੋ ਗਿਆ ਏ,
ਦਿੱਲੀ ਆਇਆ ਸਿਰਤਾਜ ਹੈ।
ਫੁੱਲਾਂ ਨਾਲ ਸ਼ਿੰਗਾਰੇ ਵਿਹੜੇ,
ਸਵਾਰਿਆ ਘਰ ਦੁਆਰ ਹੈ।
ਦੀਵਾਲੀ ਭਾਵੇਂ ਲੰਘ ਗਈ ਏ,
ਸਾਡੇ ਬਨੇਰੇ ਅੱਜ ਦੀਵਿਆਂ ਦੀ ਕਤਾਰ ਏ।
ਜੀ ਆਇਆਂ ਨੂੰ ਸੱਚੇ ਪਾਤਸ਼ਾਹ ਜੀ,
ਭੁੱਲੇ ਭਟਕੇ ਜੀਵਾਂ ਨੂੰ ਦਰਸ਼ਨ
ਦੇ ਕੇ ਕੀਤਾ ਜੇ ਨਿਹਾਲ।
ਪਵਿੱਤਰ ਦਰਸ਼ਨ ਦੇਖਦਿਆ
ਦੁੱਖ ਭੁੱਖ ਗਈ - ਬਦਲ ਗਈ।
ਜੀਵਨ ਦੀ ਬਦਲ ਗਈ ਨੁਹਾਰ ਏ।

## ਸਿਫਤ

ਸਤਿਗੁਰੂ ਦੀ ਸਿਫਤ ਮੈਂ ਕਿੱਦਾਂ ਆਖਾਂ,
ਕਹੀ ਨਾ ਜਾਵੇ - ਕਹੇ ਬਿਨਾਂ ਮੇਰੀ ਰਹਿ ਨਾ ਆਵੇ।
ਹਰ ਦਮ ਖ਼ਿਆਲ ਤੇਰਾ ਮਨ ਵਿਚ ਰਹਿੰਦਾ
ਹਰ ਇਕ ਨੂੰ ਮਿਲੇ ਪਿਆਰ ਤੇਰਾ।
ਹਰ ਜਗ੍ਹਾ ਦਿਸੇ ਪਰਉਪਕਾਰ ਤੇਰਾ
ਕੋਈ ਦੁੱਧ ਮੰਗੇ ਕੋਈ ਪੁੱਤ ਮੰਗੇ
ਕੋਈ ਧਨ ਲਈ ਪਿਆ ਅਰਜ਼ ਗੁਜ਼ਾਰੇ।
ਝੋਲੀਆਂ ਭਰ-ਭਰ ਵੰਡਦਾ ਜਾਵੇ
ਥੋੜ ਕਦੀ ਤੇਰੇ ਦਰ ਤੇ ਨਾ ਆਵੇ।
ਨੇਤਰ ਤੇਰੇ ਮੇਹਰਾ ਵੰਡਦੇ
ਰਸਨਾ ਤੇਰੀ ਅੰਮ੍ਰਿਤ ਵਰਸਾਵੇ।
ਜਗਜੀਤ ਬਣ ਕੇ ਜੱਗ ਜਿੱਤ ਲਿਆ ਸਾਰਾ,
ਕ੍ਰਿਪਾ ਕਰੀ ਸਦਾ ਸਾਡੀ ਤੇਰੀ ਬਣ ਆਵੇ,
ਤੇਰੇ ਨਾਲ ਪਿਆਰ ਤੇਰੀ ਸੰਗਤ ਨਾਲ ਪਿਆਰ।
ਸਾਡੀ ਜੱਗ ਤੇ ਪੱਤ ਰਹਿ ਜਾਵੇ,
ਆਪਣੀ ਸਿਫਤ ਤੂੰ ਆਪ ਕਰਾਵੇ।

## ਬੇਨਤੀ 2010

*(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ)*

ਸਤਿਗੁਰੂ ਪਿਆਰੇ ਮੁੜ ਤੁਰ ਇਨ੍ਹਾਂ ਰਾਹਵਾਂ ਉਤੇ
ਤੇਰੇ ਤੁਰਿਆਂ ਧੂੜ ਪਵਿੱਤਰ ਹੋਣੀ ਆ।
ਇਹ ਧੂੜੀ ਲਾ ਕੇ ਮਸਤਕ ਤੇ
ਅਸਾਂ ਜੀਵਨ ਪਦਵੀ ਪਾਉਣੀ ਆ।
ਵੇ, ਲਾ ਲੈ ਭੋਗ ਇਨ੍ਹਾਂ ਬੇਰਾਂ ਤਾਈਂ
ਸੀਤ ਪ੍ਰਸਾਦਿ ਨਾਲ ਅਸਾਂ –
ਜਨਮਾਂ ਦੀ ਭੁੱਖ ਮਿਟਾਉਣੀ ਆ।
ਵੇ ਅੜਿਆ ਸੁਖ ਸਾਂਦ ਦੱਸ ਤੂੰ ਆਪਣੀ।
ਅਸਾਂ ਵੀ ਆਪਣੀ ਬਿਰਥਾ ਸੁਣਾਉਣੀ ਆ।
ਆਪ ਬਹਿ ਗਏ ਓ ਮੌਨ ਧਾਰ ਕੇ
ਸਾਨੂੰ ਕਿਸ ਨੇ ਜੀਵਨ-ਜਾਚ ਸਿਖਾਉਣੀ ਆ।
ਕਿਸ ਨੂੰ ਦੱਸੀਏ ਦੁਖ-ਸੁਖ ਆਪਣੇ
ਕਿਸ ਨੇ ਸਾਡੀ ਬੇੜੀ ਬੰਨੇ ਲਾਉਣੀ ਆ।
ਮੋਰ ਉਡੀਕਣ ਤੇਰੇ ਹੱਥੋਂ ਚੋਗਾ
ਇਨ੍ਹਾਂ ਦੇ ਮੂੰਹ ਵਿਚ ਬੁਰਕੀ ਕਿਸ ਨੇ ਪਾਉਣੀ ਆ।
ਰਾਗੀ ਗਾਉਂਦੇ ਰਾਗ ਬਥੇਰੇ
ਵੇ ਤੇਰੇ ਵਰਗੀ ਤਾਊਸ ਕਿੰਨ ਵਜਾਉਣੀ ਆ।
ਕਵੀ ਤਰਸਣ, ਕਹਿਣ ਨੂੰ ਕਵਿਤਾ
ਵੇ ਅੜਿਆ ਤੇਰੇ ਬਾਝੋਂ ਕਵੀਆਂ ਦੀ
ਕਦਰ ਕਿਸ ਨੇ ਪਾਉਣੀ ਆ।
ਵੇ ਅੜਿਆ ਮੁੜ ਤੁਰ ਇਨ੍ਹਾਂ ਰਾਹਵਾਂ ਉਤੇ।

## ਕਾਵਿ ਟੂਕਾਂ-2011

ਪਤਾ ਨਹੀਂ ਕਿਉਂ ਮਜਬੂਰੀ ਏ।
ਪਤਾ ਨਹੀਂ ਕੀ ਮਜਬੂਰੀ ਏ।
ਸਾਨੂੰ ਹਮਰਾਜ਼ ਬਣਾ ਲਵੋ।
ਇਕ ਵਾਰੀ ਤੱਕ ਮੁਸਕਾ ਦੇਵੋ।
ਸੁਖ ਸਾਂਦ ਦੱਸ, ਪੁੱਛ ਲਵੋ।
ਰਸਨਾ ਤੋਂ ਬਚਨ ਸੁਣਾ ਦੇਵੋ।

—o—

ਵਡਭਾਗੇ ਸੇਵਕਾਂ ਵਰਗੇ ਤਾਂ ਨਹੀਂ ਅਸਾਂ ਕਰਮ ਕਮਾਏ।
ਫਿਰ ਵੀ ਵਡਭਾਗੇ ਹਾਂ ਜੋ ਤੇਰੇ ਬਣ ਕੇ ਇਸ ਜੱਗ ਵਿਚ ਆਏ।

—o—

ਅਸਮਾਨ ਤੇ ਕਾਲੀ ਘਟਾ ਛਾਈ।
ਮੋਰਾਂ ਨੇ ਬਾਗਾਂ ਵਿਚ ਪੈਲਾਂ ਪਾਈ।
ਕੋਇਲਾਂ ਨੇ ਰਾਗ ਭੈਰਵੀ ਗਾਈ।
ਧਰਤੀ ਅਜੇ ਵੀ ਸਵਾਂਤੀ ਬੂੰਦ ਤੋਂ ਤ੍ਰਿਹਾਈ।
ਐਸ ਵੇਲੇ ਸਾਡੀ ਦਸ਼ਾ ਐਸੀ ਏ
ਕੀ ਜਾਣੀਏ ਤੇਰੀ ਰਜ਼ਾ ਕੈਸੀ ਏ।

—o—

"ਕੁਰਬਾਨ ਜਾਈ ਉਸ ਵੇਲਾ ਸੁਹਾਵੀ
ਜਿਤੁ ਤੁਮਰੇ ਦੁਆਰੇ ਆਇਆ॥"
ਕੁਰਬਾਨ ਜਾਈ ਉਸ ਵੇਲਾ ਸੁਹਾਵੀ,
ਜਿਤ ਤੁਮਰਾ ਦਰਸ਼ਨ ਪਾਇਆ॥
ਕੁਰਬਾਨ ਜਾਈ ਉਸ ਵੇਲਾ ਸੁਹਾਵੀ,
ਜਿਤ ਸਤਿਗੁਰੂ ਚਰਨੀਂ ਲਾਇਆ॥

## ਅਨਮੋਲ ਦਾਤਾਂ

ਬਿਨਾਂ ਸ਼ਰਤ ਮਿਹਰਾਂ ਵੰਡਣ ਵਾਲਿਆ !
ਬਿਨਾਂ ਸ਼ਰਤ ਝੋਲੀਆਂ ਭਰਨ ਵਾਲਿਆ !
ਦੇ ਕੇ ਅਨਮੋਲ ਦਾਤਾਂ, ਨਾ ਹਿਸਾਬ ਕਰਨ ਵਾਲਿਆ !
ਆਪਣੇ ਭਰੇ ਹੋਏ ਭੰਡਾਰਾਂ ਵਿਚੋਂ, ਸਾਡੇ ਘਰ ਭਰਨ ਵਾਲਿਆ !
ਪਤਾ ਨਹੀਂ ਕਿੰਨਾ ਧਨ-ਪਦਾਰਥ ਵਰਤਾਇਆ ਏ।
ਪਤਾ ਨਹੀਂ ਇੰਨਾ ਧਨ-ਪਦਾਰਥ ਕਿਧਰੋਂ ਅਇਆ ਏ।
ਵੰਡ-ਵੰਡ ਖਜ਼ਾਨੇ ਅਨਮੋਲ, ਸਾਰੇ ਜੱਗ ਨੂੰ ਰਜਾਇਆ ਜੇ।
ਕਈਆਂ ਨੂੰ ਗੁਪਤ ਵਰਤਾਇਆ ਜੇ।
ਕਿੰਨੀਆਂ ਵੰਡੀਆਂ ਜੇ ਕਾਰਾਂ ਤੇ ਜ਼ਮੀਨਾਂ
ਹਿਸਾਬ ਨਾ ਕਦੇ ਲਗਾਇਆ ਜੇ।
ਪਤਾ ਨਹੀਂ ਕਿੰਨਿਆਂ ਕੁ ਨੂੰ
ਪੁੱਤਰਾਂ ਵਾਲੇ ਬਣਾਇਆ ਜੇ।
ਸੌ, ਦੋ ਸੌ ਦੇ ਕੇ ਰਿਸ਼ਤੇਦਾਰ ਅਹਿਸਾਨ ਚੜ੍ਹਾਂਵਦੇ ਨੇ।
ਤੁਸਾਂ ਦੇ ਕੇ ਦਾਤਾਂ ਅਨਮੋਲ ਕਦੀ ਨਾ ਜਤਾਇਆ ਏ!
ਕਿਹੜੀ-ਕਿਹੜੀ ਕ੍ਰਿਪਾ ਦੇ ਕਰਾਂ ਗੁਣ-ਗਾਨ ਤੇ ਬਖਾਨ।
ਤੁਸਾਂ 'ਸ਼ਿੰਦਰ' ਜਿਹਾਂ ਨੂੰ ਵੀ ਕਵੀ ਬਣਾਇਆ ਏ।

## ਇਕ ਨਜ਼ਰ ਸਵੱਲੀ

ਇਕ ਨਜ਼ਰ ਸਵੱਲੀ ਦਾਤੇ ਨੇ ਕਰ ਦਿੱਤੀ।
ਮੇਰੇ ਗੁਲਿਸਤਾਂ ਵਿਚ ਬਹਾਰ ਆ ਗਈ।
ਇਕ ਨਜ਼ਰ ਦਾਤੇ ਨੇ ਮੇਹਰ ਦੀ ਕਰ ਦਿੱਤੀ।
ਲੈ ਕੇ ਖੁਸ਼ੀਆਂ ਮੇਰੇ ਵਿਹੜੇ ਬਹਾਰ ਆ ਗਈ।
ਕਿਸ-ਕਿਸ ਖੁਸ਼ੀ ਦਾ ਕਰਾਂ ਜ਼ਿਕਰ,
ਉਸ ਦੀ ਕ੍ਰਿਪਾ ਦੀ ਤਾਂ ਬਾੜ੍ਹ ਆ ਗਈ।
ਝੋਲੀਆਂ ਮੇਰੀਆਂ ਉਸ ਦੀ ਕ੍ਰਿਪਾ ਨਾਲ ਹਨ ਭਰ ਗਈਆਂ,
ਕਿਉਂਕਿ ਸਤਿਗੁਰਾਂ ਨੂੰ ਅੱਜ ਯਾਦ ਆ ਗਈ।
ਅਕ੍ਰਿਤਘਣਾਂ ਨੂੰ ਪਾਲਦਾ ਏ ਸੁਣਿਆ ਸੀ,
ਪਰ ਅੱਜ ਤਾਂ ਸਿੰਦਰ ਤੇ ਵੀ ਨਜ਼ਰੇ-ਇਨਾਇਤ ਆ ਗਈ।
ਉਸ ਦੀ ਕ੍ਰਿਪਾ ਸਦਕਾ ਮੇਰੀ ਕਲਮ ਨੂੰ ਲਿਖਣ ਦੀ ਜਾਚ ਆ ਗਈ।
ਧੰਨਵਾਦ ਕਰਨ ਲਈ ਉੱਠੀ ਕਲਮ ਤੇ ਅੱਜ ਮੇਹਰ ਛਾ ਗਈ।

## ਹੋਲਾ ਮਹੱਲਾ

ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ
ਅਸੀਂ ਹੋਲੇ ਮਹੱਲੇ ਮਨਾਉਂਦੇ ਰਹੀਏ
ਹਰ ਪ੍ਰਾਣੀ ਮਾਤਰ ਦੇ ਭਲੇ ਲਈ
ਗੀਤ ਵਿਸ਼ਵ ਸ਼ਾਂਤੀ ਦੇ ਗਾਉਂਦੇ ਰਹੀਏ
ਇਤਿਹਾਸ ਦੇ ਨਾਲ ਜੁੜੇ ਇਸ ਪਵਿੱਤਰ ਤਿਉਹਾਰ ਨੂੰ
ਪੂਰੀ ਸ਼ਰਧਾ ਦੇ ਨਾਲ ਮਨਾਉਂਦੇ ਰਹੀਏ
ਦੇਸ਼ ਤੇ ਧਰਮ ਲਈ ਘਾਲੀਆਂ ਘਾਲਣਾਵਾਂ ਦਾ ਪ੍ਰਚਾਰ
ਆਪਾਂ ਕਰਦੇ ਤੇ ਕਰਾਉਂਦੇ ਰਹੀਏ

ਆਪਾਂ ਇਸ ਤ੍ਰਿਬੇਣੀ ਪੂਰਬ ਨੂੰ ਕਿੰਜ ਮਨਾਈਏ
ਆਪਣੇ ਪਿਆਰੇ ਸਤਿਗੁਰੂ ਜੀ ਦੇ ਦਰਸ਼ਨ ਪਾਈਏ
ਰਸਨਾ ਤੇ ਹੋਵੇ ਨਾਮ ਹੱਥਾਂ ਨਾਲ ਸੇਵ ਕਮਾਈਏ
ਈਰਖਾ ਦਵੈਤ ਛੱਡ ਕੇ ਸਰਬਤ ਦਾ ਭਲਾ ਮਨਾਈਏ
ਹੁਮ ਹੁਮਾ ਕੇ ਪੁੱਜੇ ਹਾਂ ਤਾਂ ਗੂੜ੍ਹੇ ਰੰਗ ਵਿਚ ਰੰਗ ਕੇ ਜਾਈਏ
ਸਤਿਗੁਰੂ ਦੇ ਘਰ ਤੋਂ ਕੋਈ ਖਾਲੀ ਨਾ ਜਾਵੇ
ਆਉ ਗੁਰਾਂ ਦੇ ਦਰ ਤੋਂ ਆਪਣੇ ਝੋਲ ਭਰਾਈਏ
ਸਾਧਾਂ ਦੀ ਹੋਇ ਰੇਣਕਾ – ਅਨੰਦ–ਅਨੰਦ ਹੋ ਜਾਈਏ
ਆਉ ਆਪਾਂ ਤ੍ਰਿਬੇਣੀ ਦੇ ਪੁਰਬ ਨੂੰ ਇੰਜ ਮਨਾਈਏ।

## ਸ਼ਾਬਾਸ਼

ਅਸੀਂ ਮਾਨਸਰੋਵਰ ਗਾਰਡਨ ਦਿੱਲੀ ਦੀਆਂ ਬੀਬੀਆਂ ਨੇ ਇਕ ਕੀਰਤਨ ਵਾਲਾ ਜੱਥਾ ਬਣਾਇਆ ਹੋਇਆ ਸੀ। ਕਰੀਬ 1986 ਦੀ ਗੱਲ ਹੈ। ਬੀਬੀਆਂ ਘਰੋ-ਘਰੀ ਜਾ ਕੇ ਕੀਤਰਨ ਕਰਨਾ - ਹਰ ਬੁਧਵਾਰ ਨੂੰ। ਸਤਿਗੁਰਾਂ ਦੀ ਕ੍ਰਿਪਾ ਹੈ ਕਿ ਚੰਗੇ ਪਰਿਵਾਰ ਵਸਦੇ ਨੇ ਸਾਰੇ ਇਧਰ। ਕੀਰਤਨ-ਨਿਤਨੇਮ ਦੌਰਾਨ ਕਾਫੀ ਸਾਰੀ ਮਾਇਆ ਸਤਿਗੁਰਾਂ ਦੇ ਆਸਨ ਅੱਗੇ ਮੱਥਾ ਟਿਕਦੀ ਸੀ ਤੇ ਬੀਬੀਆਂ ਜਦੋਂ ਵੀ ਮੌਕਾ ਬਣਨਾ ਉਹ ਮਾਇਆ ਜਾ ਕੇ ਸਤਿਗੁਰੂ ਜੀ ਨੂੰ ਭੇਟ ਕਰ ਆਉਂਦੀਆਂ ਸਨ।ਗੁਰਬਾਣੀ : **ਜਿਸ ਦੀ ਵਸਤ ਤਿਸੁ ਆਗੇ ਰਾਖੇ॥ ਪ੍ਰਭ ਕੀ ਆਗਿਆ ਮਾਨੈ ਮਾਥੇ॥** ਇਕ ਵਾਰੀ ਇਹ ਬੀਬੀਆਂ ਭੈਣੀ ਸਾਹਿਬ ਪਹੁੰਚੀਆਂ। ਦਰਸ਼ਨ ਕੀਤੇ ਤੇ ਸਾਰੀ ਮਾਇਆ ਸਤਿਗੁਰੂ ਜੀ ਅੱਗੇ ਭੇਟ ਕਰਕੇ ਅਰਜ਼ ਕੀਤੀ : ਜੀ ਇਹ ਦਿੱਲੀ ਦੀਆਂ ਬੀਬੀਆਂ ਹਨ ਤੇ ਹਰ ਬੁਧਵਾਰ ਨੂੰ ਨਿਤਨੇਮ ਕਰਦੀਆਂ ਹਨ ਘਰੋ ਘਰੀ ਜਾ ਕੇ। ਤਾਂ ਪਾਤਸ਼ਾਹ ਜੀ ਹਰਪਾਲ ਸਿੰਘ ਸੇਵਕ ਨੂੰ ਬਚਨ ਕੀਤਾ ਬਹੁਤ ਖੁਸ਼ ਹੋ ਕੇ : "ਇਹ ਬੀਬੀਆਂ ਨਿੱਤਨੇਮ ਕਰਦੀਆਂ ਨੇ ਇਕੱਠੀਆਂ ਹੋ ਕੇ" ਤੇ ਨਾਲੇ ਪਾਤਸ਼ਾਹ ਜੀ ਨੇ ਸਾਰੀਆਂ ਬੀਬੀਆਂ ਨੂੰ ਬਚਨ ਕੀਤਾ, "ਸ਼ਾਬਾਸ਼ !" ਉਹ ਸ਼ਾਬਾਸ਼ ਸ਼ਬਦ ਅਜੇ ਵੀ ਕੰਨਾਂ ਵਿਚ ਗੂੰਜਦਾ ਹੈ।ਉਸ ਵੇਲੇ ਉਹ ਸ਼ਾਬਾਸ਼ ਦੀ ਆਵਾਜ਼ ਪਾਤਸ਼ਾਹ ਜੀ ਦੀ ਕੋਠੀ ਵਾਲੇ ਕਮਰੇ ਵਿਚ ਜਿਸ ਤਰ੍ਹਾਂ ਗੂੰਜੀ ਸੀ ਜਿਵੇਂ ਸਾਰੇ ਕਮਰੇ ਵਿਚ ਸੂਰਜ ਦੀਆਂ ਕਿਰਨਾਂ ਆ ਗਈਆਂ ਹੋਣ। ਇਹ ਸ਼ਾਬਾਸ਼ ਸਾਨੂੰ ਨਿੱਤਨੇਮ ਕਰਨ ਕਰਕੇ ਮਿਲੀ ਸੀ ਜਾਂ ਪਤਾ ਨਹੀਂ ਸਾਡੇ ਚੰਗੇ ਭਾਗ ਹੋਣ ਕਰਕੇ ਮਿਲੀ ਸੀ। ਪਰ ਉਸ ਤੋਂ ਵੱਡੀ ਹੋਰ ਕੋਈ ਗੱਲ ਨਹੀਂ ਕਿ ਤੁਹਾਨੂੰ ਤੁਹਾਡਾ ਸਤਿਗੁਰੂ ਸ਼ਾਬਾਸ਼ ਦੇਵੇ। ਇਹ ਗੱਲ 2005-06 ਦੀ ਹੈ।





ਪੜ੍ਹਨ ਪਿੱਛੋਂ :

- ਇਹਨਾਂ ਕਵਿਤਾਵਾਂ ਵਿਚ ਸ਼ਰਧਾ ਦਾ ਅੰਤ ਨਹੀਂ।

- ਇਹਨਾਂ ਕਵਿਤਾਵਾਂ ਵਿਚ ਰਵਾਨੀ ਦਾ ਅੰਤ ਨਹੀਂ।

- ਇਹ ਕਵਿਤਾਵਾਂ ਦਿਲ ਦੀ ਆਵਾਜ਼ ਹਨ।

- ਕੋਈ ਸ਼ਰਧਾਲੂ ਹੀ ਕਵਿਤਾਵਾਂ ਮਾਣ ਸਕੇਗਾ।

ਤਾਰਾ ਸਿੰਘ ਅਨਜਾਣ

